ਸਈਅਦ ਵਹੀਦ-ਉੱਦ-ਦੀਨ ਨੂੰ ਤੇ ਇਸ ਕਹਾਣੀ ਦੀ ਸਚਾਈ ਤੇ ਪੂਰਾ ਭਰੋਸਾ ਹੈ, ਪਰ ਇਹ ਜ਼ਰੂਰੀ ਨਹੀਂ ਕਿ ਇਸ ਨੂੰ ਪੜ੍ਹਨ ਵਾਲੇ ਵੀ ਸਾਰੇ ਇਸ ਤੇ ਯਕੀਨ ਕਰਨ। ਪਤਾ ਨਹੀਂ ਇਹ ਕਹਾਣੀ ਸੱਚੀ ਹੈ ਕਿ ਨਹੀਂ, ਪਰ ਰਣਜੀਤ ਸਿੰਘ ਦੀਆਂ ਪਾਲਿਸੀਆਂ ਅਤੇ ਉਹਨਾਂ ਦਾ ਨਿਜੀ ਆਚਰਨ ਇਸ ਗੱਲ ਦਾ ਸਬੂਤ ਦਨ ਕਿ ਉਹ ਇਹਨਾਂ ਸਿਖਿਆਵਾਂ ਤੇ ਪੂਰਾ ਪੂਰਾ ਅਮਲ ਕਰਦੇ ਰਹੇ।

ਪਹਿਲੀ ਗੱਲ ਕਿ ਰਣਜੀਤ ਸਿੰਘ ਭਾਵੇਂ ਉਹ ਮਹੱਲਾਂ ਵਿਚ ਹੁੰਦਾ ਤੇ ਭਾਵੇ ਲੜਾਈ ਦੇ ਮੈਦਾਨ ਵਿਚ, ਉਹਨਾਂ ਆਪਣੇ ਰੋਜ਼ਾਨਾਂ ਨਿੱਤ ਨੇਮ ਵਿਚ ਕਦੇ ਨਾਗਾ ਨਹੀਂ ਸੀ ਪਾਇਆ ਉਹ ਰੋਜ਼ ਸਵੇਰੇ ਅਤੇ ਸ਼ਾਮੀ ਪਾਠ ਕੀਤਾ ਕਰਦੇ ਸਨ, ਅਤੇ ਬਾਅਦ ਦੁਪਹਿਰ ਵੇਲੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਦੋ ਘੰਟਿਆਂ ਲਈ ਸੁਣਿਆ ਕਰਦੇ ਸਨ, ਫੇਰ, ਜਦੋਂ ਕਦੇ ਵੀ ਕਿਸੇ ਮੁਹਿੰਮ ਤੇ ਜਾਂਦੇ, ਗੁਰੂ ਗ੍ਰੰਥ ਸਾਹਿਬ ਦੀ ਬੀੜ ਉਹਨਾਂ ਦੇ ਨਾਲ ਹੁੰਦੀ ਸੀ।

ਦੂਸਰੀ ਹਦਾਇਤ. ਮੁਗਲਾਂ ਦੇ ਤਖਤ ਉਪਰ ਕਦੇ ਵੀ ਬਿਰਾਜਮਾਨ ਨਾ ਹੋਣ ਦੀ ਵੀ ਉਹਨਾਂ ਨੇ ਪੂਰੀ ਤਰਾਂ ਨਿਭਾਈ। ਉਹ ਹਮੇਸ਼ਾਂ ਕੁਰਸੀ ਉਪਰ ਹੀ ਬੈਂਹਿਦੇ ਸਨ। ਇਹਦੀ ਪ੍ਰੋੜਤਾ ਬਦੇਸ਼ੀ ਸੈਲਾਨੀਆਂ ਨੇ ਵੀ ਕੀਤੀ ਹੈ। ਇਹ ਕੁਰਸੀ ਅਜ ਵੀ ਅੰਗਰੇਜ਼ਾਂ ਦੇ ਵਲੈਤ ਵਿਖੇ ਅਜੈਬ-ਘਰ ਵਿਚ ਪਈ ਹੋਈ ਹੈ।

ਤੀਜੀ ਸਿਖਿਆ ਦੀ ਪਾਲਨਾ ਵੀ ਪਰਤੱਖ ਹੈ। ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਰਾਜ ਭਾਗ ਵਿਚ ਕਦੇ ਕਿਸੇ ਦੇ ਧਰਮ, ਜ਼ਾਤ-ਪਾਤ, ਜਾਂ ਇਲਾਕੇ ਦੀ ਬਿਨਾਂ ਤੇ ਪੱਖ ਪਾਤ ਨਹੀਂ ਸੀ ਕੀਤਾ। ਉਹ ਤੇ ਕਿਸੇ ਵਿਅਕਤੀ ਦੀ ਨਿਪੁਨਤਾ ਵੱਲ ਚੋਖਾ ਧਿਆਨ ਦੇਂਦੇ ਸਨ। ਉਹਨਾਂ ਦੇ ਦਰਬਾਰ ਵਿਚ, ਉਹਨਾਂ ਦੀ ਫੌਜ ਵਿਚ ਸਿੱਖ, ਮੁਸਲਮਾਨ, ਹਿੰਦੂ, ਈਸਾਈ, ਸਭੇ ਹੁੰਦੇ ਸਨ ਤੇ ਪੰਜਾਬੀ, ਡੋਗਰੇ, ਜਾਟ, ਹਿੰਦੁਸਤਾਨੀ (ਪੂਰਬੀਏ), ਬਰਾਹਮਨ, ਰਾਜਪੂਤ ਰੋਹੀਲੇ ਪਠਾਨ, ਅਫਗਾਨ, ਯੂਰਪੀਨ (ਅੰਗਰੇਜ਼, ਜਰਮਨ ਫ੍ਰਾਂਸਿਸੀ. ਇਟਾਲਵੀ, ਯੂਨਾਨੀ, ਰੂਸੀ ਆਦਿਕ) ਅਤੇ ਅਮਰੀਕਨ ਵੀ ਹੁੰਦੇ ਸਨ। ਉਚੀਆਂ ਪਦਵੀਆਂ ਵੀ ਵਿਅਕਤੀ ਦੀ ਕਾਬਲੀਅਤ ਅਨੁਸਾਰ ਹੀ ਦਿੱਤੀਆਂ ਸਨ। ਉਹਨਾਂ ਦਾ ਪਰਧਾਨ-ਮੰਤਰੀ ਇਕ ਡੋਗਰਾ ਹਿੰਦੂ, ਰਾਜਾ ਧਿਆਨ ਸਿੰਘ ਸੀ; ਮਹਾਰਾਜਾ ਸਾਹਿਬ ਦਾ ਬਦੇਸ਼ ਮੰਤਰੀ, ਫਕੀਰ ਅਜ਼ੀਜ਼-ਉੱਦ-ਦੀਨ, ਇਕ ਪੰਜਾਬੀ ਮੁਸਲਮਾਨ ਹੁੰਦਾ ਸੀ। ਖ਼ਜ਼ਾਨੇ ਦਾ ਇਨਚਾਰਜ ਇਕ ਹਿੰਦੂ ਹੁੰਦਾ ਸੀ। ਅਮ੍ਰਿਤਸਰ ਦੇ ਗੋਬਿੰਦਗੜ (ਕਿਲ੍ਹੇ) ਦਾ ਚਾਰਜ ਇਕ ਮੁਸਲਮਾਨ (ਫਕੀਰ ਭਰਾਵਾਂ ਚੋਂ ਇਕ) ਕੋਲ ਹੁੰਦਾ ਸੀ।

ਫੌਜ ਵਿਚ ਵੀ ਸਭ ਧਰਮਾਂ, ਇਲਾਕਿਆਂ ਦੇ ਬੰਦੇ ਭਰਤੀ ਕੀਤੇ ਜਾਂਦੇ ਸਨ। ਦੀਵਾਨ ਮੁਹਕਮ ਚੰਦ (ਹਿੰਦੂ) ਮਿਸਰ ਦੀਵਾਨ ਚੰਦ (ਹਿੰਦੂ), ਹਰੀ ਸਿੰਘ ਨਲਵਾ। (ਸਿੱਖ) ਅਕਾਲੀ ਫੂਲਾ ਸਿੰਘ (ਸਿੱਖ) ਵੈਂਤੂਰਾ (ਈਸਾਈ), ਐਲਰਡ (ਈਸਾਈ), ਮੀਆਂ ਗੌਂਸ (ਮੁਸਲਮਾਨ), ਉਚ ਕੋਟੀ ਦੇ ਜਰਨੈਲ ਸਨ। ਅਤੇ ਮਹਾਰਾਜਾ ਸਾਹਿਬ ਦਾ ਤੋਪਖਾਨਾ ਤਕਰੀਬਨ ਮੁਸਲਮਾਨਾਂ ਤੇ ਹੀ ਨਿਰਭਰ ਹੁੰਦਾ ਸੀ। ਅਤੇ ਇਸ ਬਰਾਂਚ ਦੇ ਉਘੇ ਜਰਨੈਲਾਂ ਵਿਚੋਂ ਸਨ, ਮੀਆਂ ਗੌਸਾ ਇਲਾਹੀ ਬਖਸ਼, ਸੁਲਤਾਨ ਮੁਹਮੰਦ ਖਾਂ ਆਦਿਕ। ਇਹ ਸਭ ਮੁਸਲਮਾਨ ਹੀ ਸਨ।

ਰਣਜੀਤ ਸਿੰਘ ਸਭ ਧਰਮਾਂ ਦੇ ਅਨੁਯਾਈਆਂ ਨੂੰ ਇੱਕੋ ਜਿਹਾ ਸਮਝਦਾ ਸੀ ਅਤੇ ਉਹਦੇ ਰਾਜ ਵਿਚ ਧਾਰਮਕ ਇਕ ਸੁਰਤਾ ਸੀ। ਦਾਨ ਦੇਣ ਵੇਲੇ ਵੀ ਰਣਜੀਤ ਸਿੰਘ ਗੁਰਦੁਆਰੇ, ਮਸਜਦਾਂ ਅਤੇ ਮੰਦਰਾਂ ਸਭ ਨੂੰ ਦਾਨ ਦਿੱਤਾ ਕਰਦਾ ਸੀ।

ਆਖਰੀ ਹਿਦਾਇਤ ਤੇ ਵੀ ਰਣਜੀਤ ਸਿੰਘ ਨੇ ਪੂਰਾ ਪੂਰਾ ਅਮਲ ਕੀਤਾ। ਉਹਨਾ ਨੇ ਲਾਹੌਰ ਦੇ ਫਕੀਰ ਸਈਦ ਗ਼ੁਲਾਮ ਮੁਹੀ ਉੱਦਦੀਨ ਨਾਲ ਮਿਤਰਤਾ ਰੱਖੀ ਅਤੇ ਫਕੀਰ ਸਾਹਿਬ ਦੇ ਤਿੰਨਾ ਸਪੁਤਰਾਂ ਨੂੰ ਦਰਬਾਰ ਵਿਚ ਮਾਨਯੋਗ ਅਸਥਾਨ ਬਖ਼ਸ਼ੇ। ਇਹਨਾ ਤਿੰਨਾਂ ਭਰਾਵਾਂ ਨੇ ਵੀ ਆਪਣੀ ਵੱਲੋਂ ਲਾਹੌਰ ਦਰਬਾਰ ਦੀ ਦਿਲੋਂ ਅਤੇ ਨੇਕ ਨੀਅਤੀ ਨਾਲ ਸੇਵਾ ਕੀਤੀ। ਕਦੇ ਬੇਵਫਾਈ ਦਾ ਇਲਜ਼ਾਮ ਇਹਨਾਂ ਦੇ ਸਿਰ ਨਹੀਂ ਸੀ ਆਇਆ। ●

(ਛੱਪ ਰਹੀ ਪੁਸਤਕ ''ਮਹਾਰਾਜਾ ਰਣਜੀਤ ਸਿੰਘ : ਜੀਵਨ ਦੇ ਕੁਝ ਪੱਖ'' ਵਿਚੋਂ)



Sri Satguru Jagjit Singh Ji Elibrary NamdhariElibrary@gmail.com

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

RAJPAL

# The Leading Name in Construction Machinery



CONCRETE MIXER 10/7 CFT



CONCRETE MIXER 7/5

Manufacturers of :

- **Concrete Mixers of all Sizes**
- **Pan Mixers**
- **Vibrators of all Types**
- **Tower Hoists**
- **Hydraulic Press**
- **Spare Parts of all Makes Concrete Mixers**

Phones : Office : 529033
Factory: 501973
Resi. : 505454

# BALWANT SINGH & SONS

Office : 4E/11 JHANDEWALA EXTN. NEW DELHI-110055

Factory : A 2/3, MAYA PURI, PHASE II Opp. C-70 NEW DELHI-11006

# ਸਫੇਦ ਵੇਈਂ



—ਜਸਵੰਤ ਸਿੰਘ ਵਿਰਦੀ

ਬਾਵਾ ਬਲਵੰਤ ਨੇ ਕਿਹਾ ਹੈ :

"ਚਸ਼ਮੇ ਪੀ ਜਾਵਾਂ ਅੱਜ ਵਗਦੇ ਪਾਣੀ ਦੇ।
ਇਕ ਇਕ ਬੂੰਦ 'ਚ ਨੇ ਦਰਿਆ ਜ਼ਿੰਦਗਾਨੀ ਦੇ।"

ਪਾਣੀ ਹੀ ਅਸਲ ਵਿਚ ਜੀਵਨ ਦਾਤਾ ਅੰਮ੍ਰਿਤ ਹੈ।

ਪਰ ਪਾਣੀ ਪਾਣੀ ਵਿਚ ਫਰਕ ਹੈ। ਖੜੇ ਪਾਣੀ ਅਤੇ ਵਗਦੇ ਪਾਣੀ ਵਿਚ ਅੰਤਾਂ ਦਾ ਅੰਤਰ ਹੈ। ਵਗਦੇ ਪਾਣੀਆਂ ਨੂੰ ਭਾਰਤਵਾਸੀਆਂ ਨੇ ਆਦਿ ਕਾਲ ਤੋਂ ਅਤਿ ਪਵਿਤ੍ਰ ਮਿਥਿਆ ਹੈ ਵਗਦੇ ਪਾਣੀਆਂ ਵਿਚ ਹਰ ਪ੍ਰਕਾਰ ਪਾਣੀ ਮਿਲ ਕੇ ਪਵਿਤ੍ਰ ਹੋ ਜਾਂਦਾ ਹੈ। ਧਰਤੀ ਦੇ ਜਿਹੜੇ ਭਾਗਾਂ ਵਿਚ ਪਾਣੀ ਵਗਦੇ ਹਨ ਉਹਨਾਂ ਨੂੰ ਭਾਗ ਲਗ ਗਏ ਹਨ। ਇਹਨਾਂ ਵਗਦੇ ਪਾਣੀਆਂ ਦੇ ਕੰਢਿਆਂ ਤੇ ਹੀ ਜ਼ਿੰਦਗੀ ਮੌਲਦੀ ਰਹੀ ਹੈ। ਇਹਨਾਂ ਪਾਣੀਆਂ ਦੀ ਦੇਣ ਦਾ ਮੁਲ ਕਦੇ ਜ਼ਿੰਦਗੀ ਦੇਣ ਦੇ ਸਮਰਥ ਵੀ ਹੈ ਕਿ ਨਹੀਂ ਇਹ ਵਖਰਾ ਪ੍ਰਸ਼ਨ ਹੈ ਪਰ ਇਹ ਪਾਣੀ ਸਦਾ ਅਣਗੌਲੇ ਰਹੇ ਹਨ। ਜਸਵੰਤ ਸਿੰਘ ਵਿਰਦੀ ਨੇ ਇਹਨਾਂ ਪਾਣੀਆਂ ਦੀ ਸਾਰ ਲਈ ਹੈ। ਇਹਨਾਂ ਪ੍ਰਤੀ ਸਮੁਚੀ ਮਾਨਵਤਾ ਵਲੋਂ ਕ੍ਰਿਤਗਤਾ ਅਰਪਨ ਕਰਨ ਲਈ ਇਹਨਾਂ ਪਾਣੀਆਂ ਨੂੰ ਕਲਮ-ਬੰਦ ਕੀਤਾ ਹੈ। ਇਹ ਨਿਰਾ ਜੁਗਰਾਫੀਆਂ ਨਹੀਂ ਇਹ ਸਾਹਿਤ ਹੈ ਸਚਾ ਤੇ ਸੁਚਾ। ਵਰਿਆਮ ਦੇ ਕਾਲਮਾਂ ਵਿਚ ਲਗਾਤਾਰ ਵਿਰਦੀ ਵਲੋਂ ਲਿਖੇ ਵੱਖ ਵੱਖ ਦਰਿਆਵਾਂ ਨਦੀਆਂ ਦੇ ਰੇਖਾ ਚਿਤ੍ਰ ਛਪਦੇ ਆ ਰਹੇ ਹਨ। ਇਸ ਵਾਰ ਦੁਆਬੇ ਦੀ ਧਰਤੀ ਤੇ ਜੀਵਨ ਦਾਨ ਦੇਣ ਵਾਲੀ ਨਦੀ ਵੇਈਂ ਨਾਲ ਲੇਖਕ ਨੇ ਆ ਣੇ ਪ੍ਰੇਮ ਦੀ ਦਾਸਤਾਨ ਪਾਈ ਹੈ। — ਸੰਪਾਦਕ

ਜਾਲੰਧਰ ਦੀ ਧਰਤੀ 'ਤੇ ਸਫੇਦ ਵੇਈਂ ਦਾ ਪਾਣੀ ਦੁੱਧ ਦੀ ਇਕ ਮਹਿਣ ਭਰੀ ਧਾਰ ਵਾਂਗ ਛਲਕ ਰਿਹਾ ਨਜ਼ਰ ਆਉਂਦਾ ਹੈ।

ਜਿਵੇਂ ਹਨੇਰੇ ਵਿਚ ਬਦਲਵਾਈ ਵਾਲੇ ਆਕਾਸ਼ 'ਚ ਬਿਜਲੀ ਲਿਸ਼ਕਦੀ ਹੈ, ਉਸੇ ਤਰ੍ਹਾਂ ਹੀ ਚਿੱਟੀ ਵੇਈਂ ਦੀ ਧਾਰ ਖਾਕੀ ਧਰਤੀ ਉਪਰ ਥਿਰਕਦੀ ਹੈ। ਬਿਜਲੀ ਦੀ ਲਹਿਰ ਪਤਾ ਨਹੀਂ ਸਦੀਵੀ ਹੈ ਕਿ ਨਹੀਂ, ਪਰ ਸਾਡੀ ਵੇਈਂ ਦੀ ਧਾਰਾ ਤਾਂ ਆਦਿ ਕਾਲ ਤੋਂ ਹੀ ਨਿਰੰਤਰ ਰੂਪ ਵਿਚ ਅਰੁਕ ਤੋਰੇ ਤੁਰੀ ਜਾ ਰਹੀ ਹੈ। ਪਤਾ ਨਹੀਂ ਉਸ ਦੇ ਸਿਰਜਣ ਹਾਰੇ ਨੇ ਉਸ ਦੇ ਸੋਮੇ ਵਿਚ ਕਿਹੜੀ ਸ਼ਕਤੀ ਭਰ ਦਿਤੀ ਹੈ, ਉਹ ਹਾੜ੍ਹ ਸਿਆਲ ਇਕ ਵਿਸ਼ਵਾਸੀ ਮਿਤਰ ਵਾਂਗ ਹਰ ਵੇਲੇ ਲੋਕਾਂ ਦੇ ਕੋਲ ਹੁੰਦੀ ਹੈ।

ਬੜਾ ਚਿਰ ਪਹਿਲਾਂ ਜਦੋਂ ਮੈਂ ਕੋਟਲੀ ਥਾਨ ਸਿੰਘ ਦੇ ਸਕੂਲ ਵਿਚ ਅਧਿਆਪਕ ਸਾਂ, ਤਾਂ ਆਪਣੇ ਸਹੁਰੇ ਪਿੰਡ ਭੁੱਲਾ ਰਾਇ ਜਾਣ ਵਾਸਤੇ ਵੇਈਂ ਨੂੰ ਪਾਰ ਕਰਕੇ ਪਰਲੇ ਪਾਰ ਲੰਘਿਆ ਕਰਦਾ ਸਾਂ। ਬਹਾਨੀ ਪਿੰਡ ਤੋਂ ਅਗੇ ਲੰਘ ਕੇ ਵੇਈਂ ਦੀ ਪਤਲੀ ਜਿਹੀ ਧਾਰ ਉਪਰ ਲਕੜ ਦਾ ਪੁਲ ਸੀ, ਤੇ ਕਈ ਵਾਰ ਅਸੀਂ ਪਾਣੀ ਵਿਚੀਂ ਹੀ ਲੰਘ ਜਾਂਦੇ ਸਾਂ। ਬਰਸਾਤਾਂ ਵਿਚ ਅਕਸਰ ਪੁਲ ਦੇ ਮੋਰ ਟੇਢੇ ਹੋ ਜਾਂਦੇ ਸਨ ਤੇ ਵੇਈਂ ਦਾ ਪਾਣੀ ਸਾਡੇ ਲਕ-ਲਕ ਤਕ ਪੁਜਣ ਜੋਗਾ ਹੁੰਦਾ। ਮੈਂ ਆਪਣੀ ਪਤਨੀ ਦਾ ਮਲੂਕੜਾ ਹੱਥ ਫੜਕੇ ਉਹਨੂੰ ਪਰਲੇ ਪਾਰ ਲੈ ਜਾਂਦਾ। ਉਸ ਵੇਲੇ ਉਹਦੇ ਚਿਹਰੇ ਦਾ



Sri Satguru Jagjit Singh Ji Elibrary NamdhariElibrary@gmail.com

ਪ੍ਰਭਾਵ ਕਹਿ ਰਿਹਾ ਹੁੰਦਾ: 'ਬਸ, ਇਸੇ ਤਰ੍ਹਾਂ ਹੀ ਆਪਣੇ ਨਾਲ ਰਖਿਉ।'

ਫੇਰ ਕਈ ਵਾਰ ਮੇਰੀ ਬੀਵੀ ਨਾਲ ਹੁੰਦੀ ਤਾਂ ਮੈਂ ਉਸ ਨੂੰ ਸਾਈਕਲ ਦੇ ਉਪਰ ਆਪਣੇ ਅਗੇ ਬਿਠਾ ਕੇ ਵੇਈਂ ਦੇ ਪਾਣੀ ਉਪਰ ਦੀ ਲੰਘ ਜਾਂਦਾ।

'ਇਹ ਪਾਣੀ ਆਉਂਦਾ ਕਿਥੋਂ ਹੈ ?' ਮੈਂ ਬੀਵੀ ਨੂੰ ਪੁਛਦਾ। 'ਮੈਂ ਕੀ ਜਾਣਾ !' ਕਹਿਕੇ ਉਹ ਹੱਸ ਪੈਂਦੀ ਤੇ ਇਸ ਤਰ੍ਹਾਂ ਲਗਦਾ ਜਿਵੇਂ ਕਿ ਉਹਦੇ ਹਾਸੇ ਨਾਲ ਪਾਣੀ ਛੱਲਾਂ ਛਣਕ ਪਈਆਂ ਹੋਣ !

ਚੜ੍ਹਦੀ ਜਵਾਨੀ ਦਾ ਉਹ ਹਾਸਾ ਸੁਣਨ ਲਈ, ਹੁਣ ਵੀ ਕਈ ਵਾਰ ਜੀਅ ਕਰਦਾ ਹੈ, ਕਿ ਵੇਈਂ ਦੇ ਪਾਣੀਆਂ ਕੋਲ, ਉਸੇ ਥਾਂ ਤੇ ਜਾਵਾਂ ਤੇ ਜੋਗੀਆਂ ਵਾਂਗ ਸਮਾਧੀ ਲਾਕੇ ਬੈਠਾ ਰਹਾਂ। ਪਰ ਜੇਕਰ ਜ਼ਿੰਦਗੀ ਵਿਹਲ ਦੇਵੇ।

'ਆਪਾਂ ਇਕ ਦਿਨ ਚਿੱਟੀ ਵੇਈਂ ਦੇ ਸੋਮੇ ਤੋਂ ਲੈ ਕੇ ਇਹਦੇ ਮੁਹਾਣੇ ਤਕ ਚਲਾਂਗੇ।' ਮੈਂ ਬੀਵੀ ਨੂੰ ਕਹਿੰਦਾ।

'ਚੰਗਾ।'

'ਤੂੰ ਚਲੇਂਗੀ ?'

'ਹਾਂ, ਕਿਉਂ ਨਹੀਂ।'

ਪਰ ਉਹ ਦਿਨ ਕਦੀ ਨਾ ਆਇਆ ਕਿਉਂਕਿ ਜ਼ਿੰਦਗੀ ਦੀ ਨੋਕ ਪਲਕ ਸੁਆਰਨ ਵਾਸਤੇ ਏਨਾਂ ਸੰਘਰਸ਼ ਕਰਨਾ ਪੈ ਰਿਹਾ ਸੀ ਕਿ ਹੋਰ ਸਭੋ ਹੀ ਰਾਹ ਵਿਸਰ ਗਏ ਸਨ। ਜਿਨ੍ਹਾਂ ਰਾਹਵਾਂ ਤੇ ਟੁਰਨਾ ਪੈ ਰਿਹਾ ਸੀ, ਉਹ ਨਦੀਆਂ ਸਰੋਵਰਾਂ ਕੋਲ ਦੀ ਨਹੀਂ, ਸਗੋਂ ਕੰਡਿਆਲੀਆਂ ਪਗਡੰਡੀਆਂ ਵਲ ਦੀ ਲੰਘਦੇ ਸਨ, ਜਿਥੇ ਆਂਚਲ ਤਾਰ-ਤਾਰ ਹੋ ਜਾਂਦਾ ਸੀ ਪਰ ਖਿੜੇ ਮੱਥੇ ਰਹਿਣ ਦਾ ਭੇਤ ਇਨ੍ਹਾਂ ਨਦੀਆਂ ਨੇ ਮੇਰੇ ਮਨ ਵਿਚ ਇਸ ਤਰ੍ਹਾਂ ਭਰ ਦਿਤਾ ਸੀ, ਕਿ ਜ਼ਿੰਦਗੀ ਦਾ ਹਿੱਸਾ ਹੀ ਬਣ ਗਿਆ। ਹਰ ਵਾਰ ਹੀ ਇਕ ਸ਼ਿਅਰ ਚੇਤੇ ਆਉਂਦਾ।

ਕਾਂਟੋਂ ਕਾ ਭੀ ਕੁਛ ਹਕ ਹੈ ਆਖਿਰ
ਕੌਨ ਛੁੜਾਏ ਅਪਨਾ ਦਾਮਨ

ਤ੍ਰੀਹਵੇਂ ਵਰ੍ਹੇ 'ਚ ਪੁਜਣ ਤੋਂ ਵੀ ਪਹਿਲਾਂ ਸਿਰ ਦੇ ਕੇਸ ਸਫੇਦ ਹੋ ਗਏ ਸਨ, ਪਰ ਬੇਚੈਨੀਆਂ ਅਤੇ ਤਲਖੀਆਂ ਦੇ ਪ੍ਰਭਾਵ ਵੇਲੇ ਵੀ ਮਨ ਇਸ ਤਰ੍ਹਾਂ ਸ਼ਾਂਤ ਰਹਿੰਦਾ ਸੀ, ਜਿਵੇਂ ਕਿ ਸਿਰ ਤੇ ਸਫੇਦ ਵਾਲ ਨਹੀਂ, ਸਗੋਂ ਬਰਫ ਦੀ ਕੋਈ ਸਿੱਲ ਪਈ ਹੋਵੇ। ਦਿਲ-ਦਿਮਾਗ ਨੂੰ ਠਾਰ ਰਹੀ।... ਜਦੋਂ ਬਹੁਤ ਹੀ ਪਰੇਸ਼ਾਨ ਹੁੰਦਾ ਤਾਂ ਸਫੇਦ ਵੇਈਂ ਦੇ ਕੋਲ ਜਾ ਖਲੋਂਦਾ।

ਮੈਂ ਅਕਸਰ ਸੋਚਦਾ ਕਿ ਜਦੋਂ ਹੋਰ ਦਰਿਆਵਾਂ ਦੇ ਨਾਂ ਹਨ ਤਾਂ ਵੇਈਂ ਦਾ ਕਿਉਂ ਨਹੀਂ ?

ਮੈਂ ਕਈ ਲੋਕਾਂ ਨੂੰ ਪੁਛਿਆ, ਪਰ ਕਿਸੇ ਨੇ ਵੀ ਸਹੀ ਉੱਤਰ ਨਾ ਦਿਤਾ। ਲੋਕ ਇਹ ਗੱਲ ਸੋਚਦੇ ਹੀ ਕਿਥੇ ਸਨ ?

ਮੈਨੂੰ ਇਸ ਗੱਲ ਦੀ ਸਮਝ ਅਜ ਤਕ ਵੀ ਨਹੀਂ ਆਈ ਕਿ ਦਰਿਆਵਾਂ ਦੇ ਗੁਣਾਂ ਮੁਤਾਬਕ ਅਸੀਂ ਉਨ੍ਹਾਂ ਦੀ ਕਦਰ ਕਰਦੇ ਹਾਂ, ਪਰ ਬੰਦੇ ਦੇ ਜਨਮ ਜ਼ਾਤ ਵਲ ਵੇਖਦੇ ਹਾਂ। ਕੀ ਬੰਦੇ ਦੇ ਗੁਣ ਹੀ ਕਾਫੀ ਨਹੀਂ ਹੁੰਦੇ ?

ਪਰ ਮੇਰਾ ਵਰਤਾਰਾ ਉਲਟਾ ਹੀ ਸੀ। ਜਦੋਂ ਤਕ ਮੈਂ ਦਰਿਆਵਾਂ ਦੇ ਸੋਮੇ ਬਾਰੇ ਨਹੀਂ ਜਾਣ ਲੈਂਦਾ, ਮੇਰੀ ਬੇਚੈਨੀ ਨਹੀਂ ਮਿਟਦੀ।

ਮੈਂ ਆਪਣੇ ਮਨ ਦੀ ਜਗਿਆਸਾ ਪੂਰੀ ਕਰਨ ਲਈ ਭਾਈ ਕਾਨ੍ਹ ਸਿੰਘ ਜੀ ਨੂੰ ਪੁਛਿਆ ਤਾਂ ਉਨ੍ਹਾਂ ਨੇ ਦਸਿਆ: 'ਵੇਈਂ ਦਾ ਮਤਲਬ ਹੈ, ਵੇਣਿ, ਅਰਥਾਤ ਜਲ ਦਾ ਸਮੁਦਾਯ, ਪ੍ਰਵਾਹ ਅਤੇ ਨਦੀ।'

ਭਾਈ ਕਾਨ੍ਹ ਸਿੰਘ ਜੀ ਨਾਭੇ ਵਾਲਿਆਂ ਨੇ ਜ਼ਿੰਦਗੀ ਭਰ ਦੀ ਕਮਾਈ ਨਾਲ ਮਹਾਨਕੋਸ਼ ਤਿਆਰ ਕੀਤਾ ਸੀ, ਜਿਸ ਵਿਚੋਂ ਉਨ੍ਹਾਂ ਦੀ ਆਤਮਾ ਦੀ ਆਵਾਜ਼ ਸੁਣਾਈ ਦਿੰਦੀ ਹੈ।

ਜੇਕਰ ਸਰੀਰਕ ਹੋਂਦ ਮਿਟਣ ਉਪਰੰਤ ਵੀ ਆਤਮਾ ਅਮਰ ਰਹਿੰਦੀ ਹੈ ਤਾਂ ਇਹ ਹਕੀਕਤ ਬੰਦੇ ਦੀ ਸਿਰਜਣਾਤਮਕ ਕਿਰਤ ਨੂੰ, ਉਸ ਕਿਰਤ ਦੀ ਵਡਿਆਈ ਨੂੰ ਪਛਾਣ ਕੇ ਹੀ ਜਾਣ ਸਕਦੇ ਹਾਂ।

ਪਰ ਚਿੱਟੀ ਵੇਈਂ ਬਾਰੇ ਤਾਂ ਕਿਸੇ ਨੇ ਵੀ ਕੁਝ ਨਹੀਂ ਸੀ ਲਿਖਿਆ। ਹੋਰ ਨਹੀਂ ਤਾਂ ਕੋਈ ਦੁਆਬੇ ਦਾ ਮੋਹਨ ਸਿੰਘ ਇਹਨੂੰ ਦੁਆਬੇ ਦੀ ਸੁਹਾਂ ਹੀ ਕਹਿੰਦਾ। ਅੰਮ੍ਰਿਤਾ ਪ੍ਰੀਤਮ ਹੀ ਜੇਕਰ ਇਹਦੇ ਬਾਰੇ ਕੋਈ ਕਵਿਤਾ ਲਿਖ ਦਿੰਦੀ ਤਾਂ ਸਫੇਦ ਵੇਈਂ ਦਾ ਵੀ ਸਾਹਿਤ ਵਿਚ ਨਾਂ ਬਣ ਜਾਂਦਾ। ਪਰ ਹਰ ਕੋਈ (ਕਵੀ) ਇਹਦੇ ਪਾਣੀਆਂ ਕੋਲੋਂ ਅੱਖ ਬਚਾਕੇ ਲੰਘ ਜਾਂਦਾ ਰਿਹਾ ਹੈ।



Sri Satguru Jagjit Singh Ji Elibrary NamdhariElibrary@gmail.com

ਵੇਈਂ ਦੁਆਲੇ ਦੇ ਬਹੁਤ ਸਾਰੇ ਲੋਕਾਂ ਨੇ ਮੈਨੂੰ ਦਸਿਆ ਕਿ ਚਿੱਟੀ ਵੇਈਂ ਅਤੇ ਕਾਲੀ ਵੇਈਂ ਦੋਵੇਂ ਸਕੀਆਂ ਭੈਣਾਂ ਨੇ, ਜੋਕਿ ਦੁਆਬੇ ਦੀ ਧਰਤੀ ਦੀ ਹਿਕ ਠਾਰਨ ਲਈ ਸਵਰਗ ਵਿਚੋਂ ਟੁਰੀਆਂ ਸਨ।

'ਪਰ ਇਕ ਕਾਲੀ ਤੇ ਦੂਜੀ ਸਫੇਦ ਕਿਉਂ ?'

'ਲੋਕ ਨਹੀਂ ਹੁੰਦੇ ?'

'ਲੋਕਾਂ ਦੀ ਗੱਲ ਹੋਰ ਹੈ।'

'ਨਦੀਆਂ ਵੀ ਤਾਂ ਧਰਤੀ ਦੀਆਂ ਧੀਆਂ ਹੀ ਨੇ।'

'ਹਾਂ, ਇਹ ਤਾਂ ਹੈ ਹੀ।'

'ਫੇਰ।'

'ਕਾਲੀ ਵੇਈਂ ਨਿਮਰਤਾ ਵਾਲੀ ਸੀ ਜਿਸ ਕਰਕੇ ਗੁਰੂ ਨਾਨਕ ਦੇ ਚਰਣਾਂ ਦੀ ਛੋਹ ਪ੍ਰਾਪਤ ਹੋ ਗਈ।'

'ਬੀਬੀ ਨਾਨਕੀ ਵੀ ਤਾਂ ਉਥੇ ਹੀ ਸੀ।'

'ਹਾਂ, ਪਰ ਕਹਿੰਦੇ ਨੇ ਕਿ ਸਫੇਦ ਵੇਈਂ ਨੂੰ ਆਪਣੇ ਗੋਰੇ ਰੂਪ ਦਾ ਘੁਮੰਡ ਸੀ, ਜਿਸ ਕਰਕੇ ਉਸ ਦੇ ਨੇੜੇ ਕੋਈ ਮਹਾਂਪੁਰਖ ਨਹੀਂ ਰਿਹਾ।'

'ਲੋਕ ਤਾਂ ਕਹਿੰਦੇ ਹੀ ਨੇ।'

ਹਾਂ, ਲੋਕਾਂ ਨੂੰ ਉਹ ਬਰਸਾਤਾਂ 'ਚ ਤੰਗ ਵੀ ਬੜਾ ਕਰਦੀ ਹੈ। ੧੯੪੭ ਦੇ ਹੜ੍ਹ ਤਾਂ ਤੁਸੀਂ ਵੀ ਵੇਖੇ ਹੋਣਗੇ।'

'ਜਦੋਂ ਰੇਲ ਦਾ ਪੁਲ ਵੀ ਉਹਦੇ ਪਾਣੀਆਂ 'ਚ ਵਹਿ ਗਿਆ ਸੀ...'

ਹਾਂ, ਪਹਿਲਾਂ ਸ. ਪ੍ਰੇਮ ਸਿੰਘ ਤੇ ਫੇਰ ਸ. ਦਰਬਾਰਾ ਸਿੰਘ ਨੇ ਇਸ ਦੇ ਪੁਲ ਨੂੰ ਬਣਵਾਇਆ ਸੀ।

'ਹੁਣ ਵੀ ਇਹ ਕਦੀ ਕਦੀ ਅੱਥਰੀ ਹੋ ਜਾਂਦੀ ਐ। ਪਰ ਲੋਕ...'

'ਉਹ ਤਾਂ ਵੀ ਰਹੀ ਜਾ ਰਹੇ ਨੇ ਇਹਦੇ ਕੰਢੇ ਤੇ...'

'ਹਾਂ।'

'ਪਰ ਇਹ ਆਉਂਦੀ ਕਿਥੋਂ ਹੈ ?

'ਪਤਾ ਨਹੀਂ। ਸਾਡੇ ਜਨਮ ਤੋਂ ਦੀ ਪਹਿਲਾਂ ਦੀ ਇਥੇ ਵਗਦੀ ਹੈ।'

'ਜੇਕਰ ਇਹ ਇਥੇ ਨਾ ਹੁੰਦੀ ?'

'ਕਿਵੇਂ ਨਾ ਹੁੰਦੀ ?'

'ਜੇਕਰ...ਨਾ... ?

'ਫੇਰ ਤਾਂ ਸ਼ਾਇਦ ਅਸੀਂ ਵੀ ਨਾ ਹੁੰਦੇ।'

ਲੋਕਾਂ ਦੀ ਗੱਲ ਠੀਕ ਸੀ। ਵੇਈਂ ਦੁਆਲੇ ਵਸਦੇ ਲੋਕਾਂ ਨੇ ਸ਼ਾਇਦ ਹੀ ਕਦੀ ਔੜ ਵੇਖੀ ਹੋਵੇ। ਧਰਤੀ ਦੇ ਉਪਜਾਊ ਗੁਣ ਨੂੰ ਤਾਂ ਇਸ ਨੇ ਲਗਾਤਾਰ ਵਧਾਇਆ ਹੀ ਹੈ। ਸ਼ਾਇਦ ਇਸੇ ਕਰਕੇ ਹੀ ਭੂਗੋਲ-ਸ਼ਾਸ਼ਤਰੀ ਕਹਿੰਦੇ ਨੇ ਕਿ ਚੋਆਂ ਦੇ ਪਾਣੀ ਸਾਰਾ ਹੀ ਉਪਜਾਊ ਤੱਤ ਜਲੰਧਰ ਜ਼ਿਲੇ ਦੇ ਪਿੰਡਾਂ ਵਲ ਲਈ ਜਾ ਰਹੇ ਨੇ, ਅਤੇ ਹੁਸ਼ਿਆਰਪੁਰ ਦੇ ਉਪਰਲਾ ਖੇਤਰ ਰੇਤੀਲਾ ਹੁੰਦਾ ਜਾ ਰਿਹਾ ਹੈ।

ਪਰ ਇਸਦਾ ਸੋਮਾ ਕਿਥੇ ਸੀ ?

ਇਸ ਦੇ ਸੋਮੇ ਬਾਰੇ ਜਾਨਣ ਲਈ ਮੈਨੂੰ ਫੇਰ ਭਾਈ ਕਾਨ੍ਹ ਸਿੰਘ ਜੀ ਨਾਭਾ ਵਾਲਿਆਂ ਕੋਲ ਜਾਣਾ ਪਿਆ। ਉਨ੍ਹਾਂ ਨੇ ਦਸਿਆ।

'ਚਿੱਟੀ ਵੇਈਂ ਜ਼ਿਲਾ ਹੁਸ਼ਿਆਰਪੁਰ ਦੇ ਨਗਰ ਗੜ੍ਹਸ਼ੰਕਰ ਪਾਸੋਂ ਨਿਕਲਕੇ, ਜ਼ਿਲਾ ਹੁਸ਼ਿਆਰਪੁਰ ਤੇ ਜਲੰਧਰ ਦੀਆਂ ਹੱਦਾਂ ਵਿਚੀਂ ਵਲ ਖਾਂਦੀ ਹੋਈ, ਸਤਲੁਜ ਦਰਿਆ ਨਾਲ ਜਾ ਮਿਲਦੀ ਹੈ।

ਮੈਂ ਮਨ ਵਿਚ ਸੋਚਿਆ—'ਸਤੁਲਜ ਦੀਆਂ ਸੌ ਲਹਿਰਾਂ ਵਿਚੋਂ ਇਕ ਲਹਿਰ।'

ਸਫੇਦ ਵੇਈਂ ਵਿਚ ਹੋਰ ਵੀ ਬਹੁਤ ਸਾਰੇ ਪਹਾੜੀ ਨਾਲਿਆਂ ਦਾ ਪਾਣੀ ਡਿਗਦਾ ਹੈ ਅਤੇ ਇਹ ਹੁਸ਼ਿਆਰਪੁਰ ਤੇ ਜਲੰਧਰ ਦੇ ਦਰਮਿਆਨ ਪੈਂਤੀ ਮੀਲਾਂ ਦਾ ਪੈਂਡਾ ਮਾਰਕੇ, ਮਲਕਪੁਰ ਕੋਲੋਂ ਪਛਮ ਵਲ ਨੂੰ ਸਰਪ ਚਾਲੇ ਚਲ ਪੈਂਦੀ ਹੈ। ਫੇਰ ਗਿਦੜ ਪਿੰਡੀ ਦੇ ਉਪਰਲੇ ਪਾਸੇ ਵਲ, ਪਿੰਡ ਖਾਲੇਵਾਲ ਕੋਲ ਇਹ ਸਤਲੁਜ ਨਾਲ ਸੰਗਮ ਕਰਦੀ ਹੈ।

ਪਲਾਂ ਵਿਚ ਹੀ ਮੇਰਾ ਮਨ ਵੇਈਂ ਦੇ ਸੋਮੇ ਕੋਲ ਪੁਜ ਗਿਆ, ਜਿਵੇਂ ਕਿ ਅਸੀਂ ਕਿਸੇ ਧਾਰਮਿਕ ਸਥਾਨ ਵਲ ਮਨ ਚਿਤ ਲਾਉਂਦੇ ਹਾਂ।



Sri Satguru Jagjit Singh Ji Elibrary NamdhariElibrary@gmail.com

'ਸ਼ਹਿਰ ਹੁਸ਼ਿਆਰਪੁਰੋਂ ਚੜ੍ਹਦੇ-ਦਖਣੋਂ ਕ੍ਹੰਢੀ ਦੇ ਉਸ ਇਲਾਕੇ ਵਿਚ ਪੁਜਣਾ ਔਖਾ ਨਹੀਂ ਸੀ, ਜਿਥੋਂ ਕਿ ਚਿਟੀ ਵੇਈਂ ਇਕ ਛੰਭ ਵਿਚੋਂ ਆਰੰਭ ਹੁੰਦੀ ਹੈ, ਅਤੇ ਲਹਿੰਦੇ-ਦਖਣ ਨੂੰ ਵਗਦੀ ਹੋਈ ਉੱਚਾ ਪਿੰਡ ਤੇ ਬਹਾਨ੍ਹੀ ਦੇ ਕੋਲ ਦੀ ਵਲ ਖਾਂਦੀ, ਜਾਲੰਧਰ ਛਾਉਂਣੀ ਦੇ ਦਖਣ ਵਲ ਦੀ ਸ਼ੱਪਣੀ ਵਾਂਗ ਪਲਸੇਟੇਂ ਮਾਰਦੀ ਹੋਈ, ਜਮਸ਼ੇਰ, ਮੱਲੀਆਂ ਦੇ ਕਿਲ੍ਹੇ ਕੋਲੋਂ ਲੰਘ ਕੇ ਸਤਲੁਜ ਤੇ ਬਿਆਸ ਦੇ ਸੰਗਮ ਤੋਂ ਛੇ ਕੁ ਮੀਲ ਚੜ੍ਹਦੀ ਦਿਸ਼ਾ ਵਲ ਸਤਲੁਜ ਦਾ ਅੰਗ ਬਣਦੀ ਸੀ।

ਇਹ ਬਿਆਨ ਡਾ: ਮਹਿੰਦਰ ਸਿੰਘ ਰੰਧਾਵਾ ਦਾ ਸੀ, ਜੋਕਿ ਮਾਹਿਲਪੁਰ ਦੇ ਨੇੜੇ ਆਪਣੇ ਪਿੰਡ ਵਿਚ ਘਰ ਦੇ ਚੁਬਾਰੇ ਦੀ ਖਿੜਕੀ ਵਿਚੋਂ ਵੇਈਂ ਦੀ ਪਤਲੀ ਜਿਹੀ ਚਾਂਦੀ ਰੰਗੀ ਧਾਰ ਵਲ ਘੂਰ ਰਹੇ ਸਨ।

ਮੈਂ ਕਈ ਵਾਰ ਸੋਚਦਾ ਹਾਂ ਕਿ ਜੇਕਰ ਦੁਆਬੇ ਵਿਚ ਇਹ ਦੋ ਵੇਈਆਂ ਨਾ ਹੁੰਦੀਆਂ ਤਾਂ ਕੰਢੀ ਦੇ ਇਲਾਕੇ ਵਿਚੋਂ ਟੁਰਨ ਵਾਲੇ ਸਾਰੇ ਹੀ ਚੋਆਂ ਦਾ ਪਾਣੀ ਆਪਮੁਹਾਰਾ ਵਗ ਰਿਹਾ ਹੁੰਦਾ ਅਤੇ ਵੇਲੇ ਕੁਵੇਲੇ ਲੋਕਾਂ ਨੂੰ ਤਬਾਹ ਕਰ ਰਿਹਾ ਹੁੰਦਾ। ਪਰ ਵੇਈਆਂ ਦੇ ਪਾੜ ਨੇ ਉਨ੍ਹਾਂ ਨੂੰ ਆਪਣੇ ਵਿਚ ਸਮੇਟ ਕੇ, ਸਮੁਚੇ ਪਾਣੀ ਨੂੰ ਮਰਿਯਾਦਾ ਬੱਧ ਕਰ ਲਿਆ ਹੈ।

ਕੀ ਜ਼ਿੰਦਗੀ ਵਿਚ ਵੀ ਸਿਆਣੇ ਲੋਕ ਇਸੇ ਤਰ੍ਹਾਂ ਹੀ ਨਹੀਂ ਕਰਦੇ ?...ਜਿਹੜੇ ਨਹੀਂ ਕਰਦੇ, ਉਨ੍ਹਾਂ ਦਾ ਹਸ਼ਰ ?

ਚੋਆਂ ਵਿਚ ਪਾਣੀ ਦੇ ਵੇਗ ਮਗਰੋਂ, ਹਰ ਪਾਸੇ ਰੇਤ ਹੀ ਰੇਤ। ਮਰਿਯਾਦਾ ਰਹਿਤ ਜੀਵਨ ਦਾ ਚਿੰਨ੍ਹ।

ਪਿਛਲੇ ਦਿਨੀਂ ਜਦੋਂ ਬਸ ਖਰਾਬ ਹੋ ਜਾਣ ਕਰਕੇ ਮੈਂ ਚਹੇੜੂ ਨੇੜੇ ਚਿੱਟੀ ਵੇਈਂ ਦੇ ਪੁਲ ਉਪਰ ਖਲੋਤਾ ਸਾਂ ਤਾਂ ਉਸ ਦੇ ਪਾਣੀ ਨੇ ਉਛਲ ਉਛਲ ਕੇ ਮੈਨੂੰ ਲਲਕਾਰਿਆ। ਉਸ ਦੀ ਆਵਾਜ਼ ਸੁਣਨ ਲਈ ਮੈਂ ਸੜਕ ਦਾ ਵੱਡਾ ਪੁਲ ਛਡਕੇ ਪੁਰਾਣੇ ਛੋਟੇ ਪੁਲ ਕੋਲ ਚਲਾ ਗਿਆ। ਇਹ ਪੁਲ ਸਾਡੀ ਪੁਰਾਣੀ ਜ਼ਿੰਦਗੀ ਵਾਂਗ ਹਾਲੇ ਤਕ ਵੀ ਕਾਇਮ ਸੀ। ਵੀਹ ਵਰ੍ਹੇ ਪਹਿਲਾਂ ਜਦੋਂ ਮੇਰੇ ਪਿਤਾ ਜੀ ਪੂਰੇ ਹੋਏ ਤਾਂ ਉਨ੍ਹਾਂ ਦੇ ਸਰੀਰ ਦੀ ਵਿਭੂਤ ਨੂੰ ਜਲ-ਪ੍ਰਵਾਹ ਕਰਨ ਲਈ ਮੈਂ ਚਿੱਟੀ ਵੇਈਂ ਦੇ ਪਾਣੀਆਂ 'ਚ ਲਿਆਇਆ ਸਾਂ। ਮੈਨੂੰ ਚੇਤੇ ਹੈ ਕਿ ਜਦੋਂ ਪਿਛੇ ਜਿਹੇ ਮੇਰੇ ਮਾਤਾ ਜੀ ਅਕਾਲ ਚਲਾਣਾ ਕਰ ਗਏ ਤਾਂ ਉਨ੍ਹਾਂ ਦੀ ਵਿਭੂਤ ਨੂੰ ਮੇਰਾ ਛੋਟਾ ਭਰਾ ਚਿੱਟੀ ਵੇਈਂ ਦੇ ਜਲ-ਪ੍ਰਵਾਹ ਤਕ ਲਿਆਇਆ ਸੀ। ਮੈਂ ਉਹਨੂੰ ਕਿਹਾ ਸੀ।

'ਮੈਂ ਪਿਤਾ ਜੀ ਦੀ ਵਿਭੂਤ ਲਹਿੰਦੇ ਵਲ ਦੇ ਕਿਨਾਰੇ ਕੋਲ ਜਲ-ਪ੍ਰਵਾਹ ਕਰਕੇ ਆਇਆ ਸਾਂ। ਤੂੰ ਮਾਤਾ ਜੀ ਦੀ ਵਿਭੂਤ ਨੂੰ ਚੜ੍ਹਦੇ ਪਾਸੇ ਵਲ ਜਲ-ਪ੍ਰਵਾਹ ਕਰੀਂ।'

'ਕਾਰਣ ?'

'ਉਹ ਜ਼ਿੰਦਗੀ ਦੇ ਦੋ ਕਿਨਾਰਿਆਂ ਵਾਂਗ ਹੀ ਸਨ।'

'ਹੋਰ।'

'ਜ਼ਿੰਦਗੀ ਭਰ ਉਨ੍ਹਾਂ ਦੀ ਆਪਸ 'ਚ ਏਨੀ ਨਹੀਂ ਬਣੀ ਕਿ ਉਹ ਏਕ ਜੋਤਿ ਦੋਇ ਮੂਰਤੀ ਬਣ ਸਕਦੇ।'

ਇਕ ਹੋਰ ਦ੍ਰਿਸ਼ ਚੇਤੇ ਆਇਆ।

ਬੜੇ ਵਰ੍ਹੇ ਪਹਿਲਾਂ ਸੁਰਜਨ ਜ਼ੀਰਵੀ, ਹਰਦਿਆਲ (ਗੜਵੀ) ਪ੍ਰੇਮ ਪ੍ਰਕਾਸ਼, ਮਹਿਰਮ ਯਾਰ, ਰਘੁਬੀਰ ਅਤੇ ਮੈਂ ਜ਼ਿੰਦਗੀ ਦੀ ਬੋਰੀਅਤ ਦੂਰ ਕਰਨ ਲਈ ਸਾਈਕਲਾਂ ਤੇ ਵੇਈਂ ਕੰਢੇ ਪੁਜਕੇ ਮੌਜਾਂ ਮਾਣਿਆਂ ਕਰਦੇ ਸਾਂ। ਉਹ ਦਿਨ ਹੁਣ ਬੜੀ ਬੁਰੀ ਤਰ੍ਹਾਂ ਚੇਤੇ ਆਏ। ਕਿਥੇ ਚਲੇ ਗਏ ਸਨ ਉਹ ਦਿਨ।

ਚਿੱਟੀ ਵੇਈਂ ਦੇ ਪਾਣੀ ਨੇ ਮੈਨੂੰ ਕਿਹਾ—'ਤੈਨੂੰ ਚੇਤੇ ਹੈ, ਬੜਾ ਚਿਰ ਪਹਿਲਾਂ ਤੂੰ ਮੈਨੂੰ ਕਿਹਾ ਸੀ ਕਿ...'

'ਮੈਂ ਤੇਰੇ ਸੋਮੇ ਤੋਂ ਲੈਕੇ ਸਤਲੁਜ ਨਾਲ ਤੇਰੇ ਸੰਗਮ ਤਕ ਜਾਵਾਂਗਾ।'

'ਹਾਂ।'

'ਮੈਨੂੰ ਚੇਤੇ ਹੈ।'

'ਫੇਰ ਟੁਰ। ਪਾ ਚਾਲਾ।'

'ਇਕੱਲਾ ਨਹੀਂ।'



Sri Satguru Jagjit Singh Ji Elibrary NamdhariElibrary@gmail.com

'ਹੋਰ ?'

'ਮੇਰੇ ਉਸ ਇਰਾਦੇ ਦੀ ਮੇਰੀ ਪਤਨੀ ਵੀ ਗਵਾਹ ਸੀ। ਉਸ ਨੂੰ ਨਾਲ ਲੈਕੇ ਆਵਾਂਗਾ।'

'ਉਹ ਮੰਨ ਜਾਵੇਗੀ ?'

'ਹਾਂ, ਅਸੀਂ ਇਕ ਦੂਸਰੇ ਦੀ ਗੱਲ ਕਦੀ ਨਹੀਂ ਮੋੜਦੇ।

'ਚੰਗਾ।'

'ਮੈਂ ਬਰਸਾਤਾਂ ਨੂੰ ਆਵਾਂ ਕਿ...?'

'ਬਸੰਤ ਰੁਤੇ।' ਉਹਨੇ ਕਿਹਾ।

'ਠੀਕ ਹੈ। ਮੇਰੀ ਬੀਵੀ ਚੇਤਰ ਦੀ ਸੰਗ੍ਰਾਂਦ ਵਾਲੇ ਦਿਨ ਜਨਮੀ ਸੀ। ਅਸੀ ਚੇਤਰ ਦੇ ਉਸ ਦਿਨ ਤੇਰੀ ਯਾਤਰਾ ਦੇ ਨਾਲ ਟੁਰਕੇ ਉਹਦਾ ਜਨਮ ਦਿਨ ਮਨਾਵਾਂਗੇ।'

'ਮੈਨੂੰ ਸਵੀਕਾਰ ਹੈ।'

ਉਸ ਵੇਲੇ ਪਤਾ ਨਹੀਂ ਕਿਵੇਂ, ਜ਼ਿੰਦਗੀ ਦੇ ਪਿਛਲੇ ਪੰਝੀ ਵਰ੍ਹੇ ਪੂਰੇ ਕੱਦ ਬੁੱਤ ਨਾਲ ਮੇਰੇ ਸਾਹਮਣੇ ਸਾਕਾਰ ਹੋ ਗਏ। ਹਰ ਬੰਦੇ ਦੀ ਜ਼ਿੰਦਗੀ ਉਂਜ ਤਾਂ ਇਕ ਸੰਘਰਸ਼ ਹੀ ਹੈ ਪਰ ਜਿਵੇਂ ਅਸਾਂ ਲੋਕਾਂ ਨੇ ਸੰਘਰਸ਼ ਕੀਤਾ ਹੈ, ਉਹਦਾ ਜਲਵਾ ਹੀ ਕੁਝ ਹੋਰ ਹੈ।

... ... ...

ਜੁਆਰੀਏ ਲੋਕਾਂ ਦੀ ਵੀ ਆਪਣੀ ਇਕ ਆਚਾਰ-ਸੰਹਿਤਾ ਹੈ, ਪਰ ਸਾਹਿਤ ਵਿਚ ਘੋਲ ਕਰਨ ਵਾਲਿਆਂ ਦੀ, ਆਤਮਾ ਦੀ ਅਵਾਜ਼ ਬੁਲੰਦ ਕਰਨ ਵਾਲੇ ਲੇਖਕਾਂ ਦੀ, ਕੋਈ ਨਹੀਂ। ਜਿਵੇਂ ਕਿ ਛਿਲਤਰ ਬਾਜ਼ੀ ਹੀ ਜੀਵਨ ਹੋਵੇ।

ਜੀਵਨ ਤਾਂ ਕੁਝ ਵੀ ਹੋ ਸਕਦਾ ਹੈ। ਪਰ, ਆਚਰਣ ਪਤਾ ਨਹੀਂ।

ਅਸਾਂ ਜ਼ਿੰਦਗੀ ਦੀ ਪਉੜੀ ਤੇ ਜੇਕਰ ਇਕ ਇੱਟ ਵੀ ਬੀੜੀ ਤਾਂ ਬਹੁਤ ਸਾਰੇ ਮਿਹਰਬਾਨ ਲੋਕਾਂ ਨੇ ਉਹਦੀ ਨਿਖੇਧੀ ਕੀਤੀ। ਜੇਕਰ ਅਸੀਂ ਕਿਸੇ ਨੂੰ ਦੋ ਘੁਟ ਪਾਣੀ ਪਿਆਇਆ ਤਾਂ ਉਸ ਬਾਰੇ ਵੀ ਚਰਚਾ ਹੋਈ। ਕਈ ਲੋਕਾਂ ਨੇ ਸਾਡੇ ਵਿਰੁਧ ਪੋਸਟਰ ਲਾ ਕੇ ਵੀ ਵਾਹਵਾ ਖੱਟੀ ਅਤੇ ਸਾਨੂੰ ਠਿੱਬੀ ਮਾਰਕੇ ਵੀ।

ਪਰ ਸੜਕਾਂ ਉਪਰ ਚਕਰ ਲਾਉਂਦਿਆਂ ਹੋਇਆਂ ਜਦੋਂ ਵੀ ਕਾਲੀ ਵੇਈਂ ਜਾਂ ਸਫੇਦ ਵੇਈਂ ਮੇਰੇ ਰਾਹਵਾਂ 'ਚ ਆਉਂਦੀ, ਤਾਂ ਉਨਾਂ ਦੇ ਵਹਿਣ ਨੂੰ ਵੇਖ ਕੇ, ਸ਼ਾਂਤ ਪ੍ਰਭਾਵ ਨੂੰ ਮਹਿਸੂਸ ਕਰਕੇ, ਅਤੇ ਅਰੁਕ ਚਾਲ ਨੂੰ ਘੂਰ ਕੇ ਮਨ ਵਿਚ ਜਿਹੜਾ ਉਤਸ਼ਾਹ ਭਰ ਜਾਂਦਾ ਸੀ,। ਅਤੇ ਬੇਚਾਰੀਆਂ ਦਾ ਤਬਾਹ ਕੁਨ ਥਕੇਵਾਂ ਜਿਹਾ ਲਹਿ ਜਾਂਦਾ ਸੀ—ਉਸ ਕਰਕੇ ਵੇਈਂ ਦੀ ਧਾਰ ਸਦਾ ਹੀ ਰੱਬ ਦੇ ਸਰੂਪ ਵਾਂਗ ਦਿਲ ਵਿਚ ਥਿਰਕਦੀ ਰਹੀ।

ਨਿਰੰਤਰ ਸੰਘਰਸ਼ ਦਾ ਕੋਈ ਵੀ ਉਸਾਰੂ ਸਿੱਟਾ ਨਾ ਵੇਖ ਕੇ ਜਦੋਂ ਮੈਂ ਪੰਝੀ ਵਰ੍ਹਿਆਂ ਦੀ ਉਮਰ ਵਿਚ ਹੀ ਭਗਵੇ ਵਸਤਰ ਧਾਰਣ ਕਰ ਲਏ ਤਾਂ ਵੇਈਂ ਦੀ ਧਾਰ ਨੇ ਜਿਵੇਂ ਉਛਲ-ਉਛਲ ਕੇ ਮੇਰੇ ਵਸਤਰਾਂ ਦਾ ਗੇਰੂਆ ਰੰਗ ਖੋਰ ਦਿਤਾ ਹੋਵੇ। ... ਮੇਰੇ ਮਨ ਦੇ ਵਿਰਾਗੀ ਤੇ ਵਿਰਕਤ ਭਾਵ ਨੂੰ ਖੋਰਨ ਵਿਚ ਚਿਟੀ ਵੇਈਂ ਦੇ ਮੁਸਕਰਾਉਂਦੇ ਪਾਣੀ ਦਾ ਬੜਾ ਵੱਡਾ ਕਮਾਲ ਹੈ।

ਪਤਾ ਨਹੀਂ ਉਦੋਂ ਮੈਨੂੰ ਇਸ ਗੱਲ ਦਾ ਅਹਿਸਾਸ ਸੀ ਕਿ ਨਹੀਂ। ਪਰ ਅੱਜ ਮੈਂ ਇਸਨੂੰ ਬੜੀ ਸ਼ਿੱਦਤ ਨਾਲ ਮਹਿਸੂਸ ਕਰ ਰਿਹਾ ਹਾਂ।

ਜ਼ਿੰਦਗੀ ਦੀ ਤੇਜ਼ ਰਫਤਾਰੀ ਦੇ ਬਾਵਜੂਦ ਵੀ ਪਤਾ ਨਹੀਂ ਮੈਂ ਵੇਈਂ ਦੇ ਪਾਣੀਆਂ ਪਾਸ ਕਿੰਨਾ ਚਿਰ ਖਲੋਤਾ ਰਿਹਾ। ਪੂਰੀ ਇਕ ਦੁਨੀਆਂ ਸੀ, ਜਿਹੜੀ ਮੇਰੇ ਦਿਲ ਦੀ ਧੜਕਣ ਨਾਲ ਸਜੀਵ ਹੋ ਗਈ ਸੀ। ਜ਼ਿੰਦਗੀ ਦੇ ਕਿੰਨੇ ਅਜਿਹੇ ਪਲ ਸਨ ਜੋ ਕਿ ਵਾਪਿਸ ਨਹੀਂ ਸਨ ਆ ਸਕਦੇ। ਪਰ ਚਿਟੀ ਵੇਈਂ ਦੀ ਸਫੇਦ ਲਿਸ਼ਕਦੀ ਲਹਿਰ, ਬਹੁਤ ਦੂਰ ਤਕ ਮੈਨੂੰ ਰੌਸ਼ਨ ਨਜ਼ਰ ਆ ਰਹੀ ਸੀ।

ਜਦੋਂ ਮੈਂ ਵੇਈਂ ਵਲੋਂ ਮੁਖ ਮੋੜ ਕੇ ਚੱਲਣ ਲਗਾ ਤਾਂ ਉਹਨੇ ਮਲਕੜੇ ਜਿਹੇ ਕਿਹਾ—'ਚੰਗਾ ਆਪਣੀ ਚੇਤੀ ਨੂੰ ਮੇਰਾ ਚੇਤਾ ਕਰਾਵੀਂ।'

ਉਹਦੀ ਮੁਹੱਬਤ ਸਾਹਮਣੇ ਮੇਰਾ ਸਿਰ ਝੁਕ ਗਿਆ। ●



Sri Satguru Jagjit Singh Ji Elibrary NamdhariElibrary@gmail.com

HIGH CLASS GUN MANUFACTURERS

AND

REPAIRERS

# FREE INDIA GUN MANUFACTURERS

(Industrial Estate, Extention Area, Jammu Cantt.)



(SINGLE BARREL OR DOUBLE BARREL) 12 Bore Guns

**Once Purchased Ever Purchased**

AS

BEST QUALITY OF THE DAY

IS

OUR MOTTO

IN NEED CONTACT US FOR BARGAIN

WITH FULL CONFIDENCE



Sri Satguru Jagjit Singh Ji Elibrary NamdhariElibrary@gmail.com

# ਖਿਚ ਜਿੰਨਾਂ ਦੇ ਸੀਨੇ
# ਉਹ ਨਾਲ ਅਰਾਮ ਨਾ ਬਹਿੰਦੇ

— ਹਰਭਜਨ ਬਾਜਵਾ ਬਟਾਲਾ

ਜਿਸ ਦਾ ਗੁਰੂ ਉਸ ਤੇ ਮੇਹਰਬਾਨ ਹੋਵੇ ਤਾਂ ਫੇਰ ਸੰਸਾਰ ਦੀ ਹੋਰ ਕੋਈ ਲੋੜ ਹੀ ਨਹੀਂ ਉਸ ਮਨੁੱਖ ਨੂੰ ਰਹਿੰਦੀ।

ਇਹ ਗੱਲ ਮੈਂ ਦਸ ਰਿਹਾ ਹਾਂ। ਸ੍ਰ. ਪ੍ਰੀਤਮ ਸਿੰਘ ਕਵੀ ਜੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਏਨੇ ਮੇਹਰਬਾਨ ਹਨ ਕਿ ਕਵੀ ਜੀ ਨੂੰ ਆਪ ਵੀ ਪੱਤਾ ਨਹੀਂ ਲਗਦਾ। ਕਵੀ ਜੀ ਸਤਿਗੁਰੂ ਜੀ ਨੂੰ ਆਪਣਾ ਗੁਰੂ ਮੰਨਦਾ ਹੈ। ਭਾਵੇਂ ਕਵੀ ਜੀ ਤੇ ਸਤਿਗੁਰੂ ਜੀ ਹਮਜਮਾਤੀ ਵੀ ਰਹਿ ਚੁਕੇ ਹਨ।

ਇਸ ਸਾਰੇ ਗਿਆਨ ਦਾ ਮੈਨੂੰ ਉਸ ਵਕੱਤ ਪਤਾ ਲਗਾ ਜਦੋਂ ਮੈਂ ਕੁਲੂ ਕਵੀ ਜੀ ਨਾਲ ਕੁਝ ਦਿਨਾਂ ਦੀ ਸੰਗਤ ਕੀਤੀ ਸੀ। ਕਿਉਂਕਿ ਕਵੀ ਜੀ ੨੦ ਅਪ੍ਰੈਲ ੧੯੮੧ ਨੂੰ ਭੁੰਤਰ ਆਪਣੇ ਧੀ ਜਵਾਈ ਕੋਲ ਕੁਝ ਅਰਾਮ ਕਰਣ ਵਾਸਤੇ ਤੇ ਕੁਝ ਲਿਖਣ ਵਾਸਤੇ ਇਕਾਂਤ ਵਿਚ ਚਲੇ ਗਏ। ਕਵੀ ਜੀ ਨੂੰ ਬੀਤੇ ਸਮੇਂ ਦੀ ਕੋਈ ਯਾਦ ਆਈ, ਜਦੋਂਕਿ ਉਹ ਕਈ ਵਾਰੀ ਮੈਨੂੰ ਆਖਿਆ ਕਰਦਾ ਸੀ।

"ਬਾਜਵਾ ਆਪਾਂ ਦੋਵੇਂ ਇਕਠੇ ਕਿਤੇ ਭੁੰਤਰ ਚਲੀਏ ਤੇ ਰਲ ਕੇ ਕੁਲੂ ਦੀ ਸੈਰ ਕਰੀਏ, ਨਾਲੇ ਫੇਰ ਤੇਰੇ ਕੋਲੋਂ ਫੋਟੋ ਗਰਾਫੀ ਦੀ ਟਰੇਨਿੰਗ ਵੀ ਲਵਾਂਗਾ।'

ਇਸ ਸਾਰੀ ਗੱਲ ਨੂੰ ਯਾਦ ਕਰਦਿਆਂ ਹੋਇਆਂ ਕਵੀ ਜੀ ਨੇ ਮੈਨੂੰ ੬ ਮਈ ੧੯੮੧ ਨੂੰ ਚਿਠੀ ਲਿਖ ਦਿਤੀ। ਜਦੋਂ ਉਹ ਚਿਠੀ ਮੇਰੇ ਕੋਲ ਬਟਾਲੇ ਪੁਜੀ ਤਾਂ ਮੈਨੂੰ ਸਾਰੇ ਹੀ ਰੁਝੇਵੇ ਭੁਲ ਗਏ ਤੇ ਇਕ ਦਮ ਤਿਆਰੀ ਕਰ ਲਈ ਭੁੰਤਰ ਜਾਣ ਵਾਸਤੇ। ਉਸ ਵੱਕਤ ਮੇਰਾ ਇਹ ਹਾਲ ਹੋ ਗਿਆ ਸੀ ਕਿ ਮੇਰੇ ਕੋਲ ਤੇਜ਼ ਤੋਂ ਤੇਜ਼ ਉਡ ਜਾਣ ਵਾਲੀ ਚੀਜ਼ ਹੋਵੇ ਤਾਂ ਉਸ ਤੇ ਬੈਠ ਕੇ ਕਵੀ ਜੀ ਕੋਲ ਚਲਾ ਜਾਵਾਂ। ਪਰ ਇਹ ਸਾਰਾ ਕੁਝ ਮੇਰੇ ਵਸ ਦੀ ਗਲ ਨਹੀਂ ਸੀ। ਇਸ ਕਰਕੇ ਮੈਂ ਆਪਦੇ ਘਰ ਵਿਚ ਬਿਨਾਂ ਦਸੇ ਹੀ ਭੁੰਤਰ ਵੱਲ ਨੂੰ ਬੱਸ ਲੈ ਲਈ। ਆਪਦੇ ਬਜ਼ੁਰਗ ਮਿਤਰ ਸਨੇਹੀ ਦੇ ਦਰਸ਼ਨ ਕਰਨ ਵਾਸਤੇ। ਜਦੋਂ ਮੈਂ ਉਸ ਕੋਲ ਪੁਜਿਆ ਤਾਂ



— ਪ੍ਰੀਤਮ ਸਿੰਘ ਕਵੀ (ਫੋਟੋ ਬਾਜਵਾ)

ਉਸ ਦੀ ਖੁਸ਼ੀ ਦੀ ਹੱਦ ਨਾ ਰਹੀ ਭਾਵੇਂ ਮੈਂ ਔਖਾ ਹੋ ਕੇ ਜਾਂ ਸੌਖਾ ਹੋ ਕੇ ਪੁਜਿਆ ਸੀ। ਸਵੇਰੇ ਸੱਤ ਵਜੇ ਭੁੰਤਰ ਕਵੀ ਜੀ ਦੇ ਦਰਸ਼ਨ ਕੀਤੇ ਜਦੋਂ ਨੂੰ ਉਹ ਰੋਜ਼ ਦੀ ਤਰ੍ਹਾਂ ਆਪਣਾ ਕੰਮ ਬਿਸਤਰੇ ਵਿਚ ਹੀ ਬੈਠ ਕੇ ਕਰ ਰਹੇ ਸੀ। ਕਵੀ ਜੀ ਦਾ ਧੀ ਜਵਾਈ ਵੀ ਖੁਸ਼ ਸੀ ਕੇ ਕਵੀ ਜੀ ਦਾ ਮਿਤਰ ਆਇਆ ਏ। ਹੁਣ ਕਵੀ ਜੀ ਇਸ ਦੇ ਨਾਲ ਕੁਲੂ ਦੀ ਸਾਰੀ ਸੈਰ ਕਰ ਲੈਣਗੇ। ਮੈਂ ਤੇ ਕਵੀ ਜੀ ਇਸ ਤਰ੍ਹਾਂ ਭੁੰਤਰ ਤੇ ਕੁਲੂ ਵਿਚ ਫਿਰ ਰਿਹੇ ਸੀ ਜਿਸ ਤਰ੍ਹਾਂ ਜੰਗਲੀ ਹਿਰਨੀਆਂ ਚੁੰਗੀਆਂ ਮਾਰਦੀਆਂ ਹਨ।

ਇਸ ਸਮੇਂ ਵਿਚ ਕਦੀ ਕਦੀ ਸਤਿਗੁਰੂ ਜੀ ਦੀ ਯਾਦ ਵੀ ਆ ਜਾਂਦੀ ਸੀ। ਤਾਂ ਮੈਂ ਕਵੀ ਨੂੰ ਪੁਛਦਾ ਰਹਿੰਦਾ ਸੀ।

'ਕਵੀ ਜੀ, ਸਤਿਗੁਰੂ ਜੀ ਤੇਰੇ ਤੇ ਬਹੁਤ ਬੜੇ ਮੇਹਰਬਾਨ ਹਨ। ਜਿਹੜੇ ਤੈਨੂੰ ਦੇਸ਼ ਪ੍ਰਦੇਸਾਂ ਦੀਆਂ ਸੈਰਾਂ



Sri Satguru Jagjit Singh Ji Elibrary NamdhariElibrary@gmail.com

ਕਰਵਾ ਦਿੰਦੇ ਹਨੇ। ਬਾਕੀ ਹਿੰਦੁਸਤਾਨ ਦਾ ਵੀ ਕੋਈ ਥਾਂ ਨਹੀਂ ਛਡਿਆ, ਜਿਹੜਾ ਮਿਤਰਾ ਤੂੰ ਨਹੀਂ ਵੇਖਿਆ। ਜੇ ਕਰ ਕਿਸੇ ਦਾ ਗੁਰੂ ਹੋਵੇ ਤਾਂ ਸਤਿਗੁਰੂ ਜੀ ਵਰਗਾ ਹੋਵੇ ! ਜਿਹੜਾ ਆਪਣੇ ਸੇਵਕ ਵਾਸਤੇ ਵੀ ਮਾਸੂਸ ਕਰਦਾ ਹੋਵੇ। ਕਿ ਮੇਰੇ ਸੇਵਕ ਨੂੰ ਕਿਸ ਚੀਜ ਦੀ ਲੋੜ ਹੈ। ਤੇਰੀ ਜ਼ਿੰਦਗੀ ਦੀ ਹਰ ਲੋੜ ਨੂੰ ਸਤਿਗੁਰੂ ਜੀ ਮਾਸੂਸ ਕਰਦੇ ਹਨ। ਇਸ ਕਰਕੇ ਕਵੀ ਜੀ, ਮਿਤਰਾ ਤੂੰ ਰੱਬ ਦੇ ਵਿਆਹ ਆਇਆ ਹੋਇਆ ਏਂ।'

'ਇਸ ਵਿਚ ਕੋਈ ਝੂਠ ਨਹੀਂ ਮੇਰੇ ਸਤਿਗੁਰੂ ਜੀ ਮੇਰੇ ਤੇ ਬਹੁਤ ਮੇਹਰਬਾਨ ਥਨ। ਕਿਉਂਕਿ ਸੰਸਾਰ ਵਿਚ ਸਤਿਗੁਰੂ ਜੀ ਤੋਂ ਬਿਨਾ ਹੋਰ ਹੈ ਵੀ ਕਿਹੜਾ ਏ, ਜਿਸ ਤੇ ਮੈਂ ਮਾਨ ਕਰ ਸਕਾਂ। ਇਸ ਕਰਕੇ ਮੇਰਾ ਤਾਂ ਸਾਰਾ ਕੁਛ ਹੀ ਮੇਰੇ ਸਤਿਗੁਰੂ ਜੀ ਹਨ ਪਰ ਤੂੰ ਵੀ ਉਹਨਾਂ ਦਾ ਪਿਆਰਾ ਏਂ। ਇਸੇ ਕਰਕੇ ਤਾਂ ਸਤਿਗੁਰੂ ਜੀ ਨੂੰ ਬਾਰ ਬਾਰ ਯਾਦ ਕਰਨਾ ਏਂ। ਜੇ ਤੈਨੂੰ ਕੋਈ ਨਿਘ ਨਾ ਮਿਲਦਾ ਹੋਵੇ ਤਾਂ ਤੂੰ ਕਿਸੇ ਨੂੰ ਕਦੀ ਯਾਦ ਨਹੀਂ ਕਰਦਾ। ਤੇ ਮੇਰੇ ਸਤਿਗੁਰੂ ਜੀ ਵੀ ਤੇਰਾ ਖਿਆਲ ਰੱਖਦੇ ਹਨ।'

'ਕਵੀ ਜੀ ਮੈਂ ਤਾਂ ਹਰ ਚੰਗੇ ਮਨੁੱਖ ਦਾ ਉਪਾਸ਼ਕ ਹਾਂ। ਸਤਿਗੁਰੂ ਜੀ ਦੀ ਤਾਂ ਕੋਈ ਗੱਲ ਹੀ ਨਹੀਂ ਕਹਿਣ ਵਾਲੀ, ਏਨੇ ਨੇਕ ਤੇ ਮਹਾਨ ਮਨੁੱਖ ਹਨ। ਉਹਨਾਂ ਅੰਦਰ ਕਲਾ ਵਾਲੇ ਆਦਮੀ ਲਈ ਕਦਰ ਹੈ। ਤੇ ਜਿਹੜਾ ਮਹਾਨ ਮਨੁੱਖ ਕੱਲਾ ਤੇ ਕਲਾਕਾਰ ਦੀ ਕਦਰ ਕਰਦਾ ਹੋਵੇ। ਉਸ ਮਹਾਨ ਮਨੁੱਖ ਨੂੰ ਪਿਆਰ ਕਰਨਾ ਕੋਈ ਮਾੜੀ ਗੱਲ ਨਹੀਂ।'

ਏਨੀਆਂ ਗੱਲਾਂ ਅਸੀਂ ਕਰਦੇ ਕਰਦੇ ਭੂੰਤਰ ਤੋਂ ਤੁਰਦੇ ਤੁਰਦੇ ਕੁਲੂ ਪੁਜ ਗਏ ਤੇ ਰਾਹ ਵਿਚ ਕਈ ਫੋਟੋ ਖਿਚਦੇ ਆਏ। ਕੁਲੂ ਜਦੋਂ ਅਸੀਂ ਸਾਰੇ ਮਿਤਰਾਂ ਨੂੰ ਮਿਲ ਕੇ ਵਾਪਸ ਆ ਰਹੇ ਸੀ ਤਾਂ ਇੰਦਰ ਦੇਵਤੇ ਨੇ ਵੀ ਆਪਣੀ ਪੂਰੀ ਖੁਸ਼ੀ ਕੀਤੀ ਤੇ ਸਾਨੂੰ ਦੋ ਦੋ ਘੰਟੇ ਰੋਕੀ ਰਖਿਆ। ਫੇਰ ਅਸੀਂ ਭੂੰਤਰ ਪੁਜੇ ਤਾਂ ਰਾਤ ਦਾ ਸਮਾਂ ਹੋ ਚੁਕਾ ਸੀ। ਅਗਲੇ ਦਿਨ ੧੧-੫-੯੧ ਨੂੰ ਮੈਂ ਤੇ ਕਵੀ ਜੀ ਮਨੀਕਰਨ ਗਏ ਤੇ ਉਥੇ ਗਰਮ ਪਾਣੀ ਦੇ ਚਸ਼ਮਿਆਂ ਨੂੰ ਵੇਖਿਆ ਤੇ ਮਨੀਕਰਨ ਗੁਰਦੁਆਰੇ ਦੇ ਦਰਸ਼ਨ ਕੀਤੇ, ਉਸ ਤੋਂ ਬਾਦ ਬਾਕੀ ਆਏ ਯਾਤਰੀਆਂ ਨਾਲ ਆਪਣੇ ਵਿਚਾਰ ਸਾਂਝੇ ਕਰਦੇ ਤੇ ਫੋਟੋ ਖਿਚਦੇ ਹੋਏ ਫੇਰ ਸ਼ਾਮ ਨੂੰ ਵਾਪਸ ਭੂੰਤਰ ਆ ਗਏ।

੧੨-੫-੯੧ ਨੂੰ ਅਸੀਂ ਮਨਾਲੀ ਸਾਈਡ ਵਲ ਜਾਣ ਲਈ ਤਿਆਰ ਹੋ ਕੇ ਬੱਸ ਅੱਡੇ ਤੇ ਆਏ ਤਾਂ ਅਸੀਂ ਦੋਵੇਂ ਬੱਸ ਵਿਚ ਬੈਠੇ ਹੋਏ ਸਾਂ ਕਿ ਸ੍ਰ. ਕੇਹਰ ਸਿੰਘ ਕਵੀ ਜੀ ਦੇ ਜਵਾਈ ਨੇ ਸਤਿਗੁਰੂ ਜੀ ਵਲੋਂ ਆਈ ਟੈਲੀਗਰਾਮ ਸਾਨੂੰ ਦੇ ਦਿਤੀ ਤਾਂ ਉਸ ਨੂੰ ਪੜ ਕੇ ਅਸੀਂ ਆਪਦੇ ਸਾਰੇ ਪ੍ਰੋਗਰਾਮਾਂ ਦੇ ਪਰ ਕਟ ਕੇ ਰੱਖ ਦਿਤੇ, ਜਿਹੜੀਆ ਸੋਚਾਂ ਤੇ ਵਿਚਾਰਾਂ ਨਾਲ ਅਸੀਂ ਆਜ਼ਾਦ ਪੰਛੀਆਂ ਵਾਂਗ ਉਡਾਰੀਆਂ ਮਾਰ ਰਹੇ ਸੀ। ਉਹ ਸਾਰੀਆਂ ਸੈਰਾਂ ਸ ਨੂੰ ਭੁਲ ਗਈਆਂ।

ਕਿਉਂਕਿ ਕਵੀ ਜੀ ਨੂੰ ਸਤਿਗੁਰੂ ਜੀ ਵਲੋਂ ਆਈ ਟੈਲੀਗਰਾਮ ਨੇ ਇਸ ਤਰ੍ਹਾਂ ਦੀ ਖਿਚ ਪੈਦਾ ਕਰ ਦਿਤੀ ਸ ਕਿ ਕਵੀ ਜੀ ਲਈ ਦਸ ਮਿੰਟ ਵੀ ਭੂੰਤਰ ਬੈਠਨਾ ਔਖ ਹੋ ਗਿਆ ਸੀ। ਜਿੰਨਾਂ ਲੋਕਾਂ ਨਾਲ ਵਾਇਦੇ ਕੀਤੇ ਸ ਮਿਲਨ ਦੇ, ਉਹ ਸਾਰੇ ਵਾਇਦੇ ਵਿਚੇ ਛੱਡ ਕੇ ਉਸੇ ਵੱਕ ਦੁਪਹਿਰ ਦੀ ਬੱਸ ਲਈ ਤੇ ਮੰਡੀ ਪੁਜੇ। ਅਜੇ ਸਾਡੀ ਦੋਹ ਦੀ ਵਿਚਾਰ ਸੀ ਕੇ ਰਾਤ ਮੰਡੀ ਰਿਹਾ ਜਾਵੇ ਤੇ ਸਵੱਖ ਏਥੋਂ ਬੱਸ ਲਈ ਜਾਵੇ ਜਿਹੜੀ ਕਵੀ ਜੀ ਨੂੰ ਤਿੰਨ ਚਾਰ ਵ ਦਿਲੀ ਪੁਚਾ ਦੇਵੇਗੀ। ਰਾਹ ਵਿਚ ਹੀ ਮੈਂ ਕਵੀ ਜੀ ਮਨ ਦੀ ਹਾਲਤ ਨੂੰ ਪੜ ਰਿਹਾ ਸੀ। ਕਿ ਕਵੀ ਜੀ ਏ ਨਹੀਂ ਕਵੀ ਤਾਂ ਸਤਿਗੁਰੂ ਜੀ ਦੇ ਚਰਨਾਂ ਵਿਚ ਪੁਜਾ ਲਗਦ ਏ। ਇਸ ਕਰਕੇ ਕਵੀ ਜੀ ਲਈ ਰਾਤ ਮੰਡੀ ਰਹਿਣ ਔਖਾ ਹੋ ਜਾਵੇਗਾ। ਤੇ ਮੈਂ ਕਵੀ ਜੀ ਨੂੰ ਕਹਿ ਹੀ ਦਿਤ ਕੇ ਕਵੀ ਰਾਤ ਦੀ ਬੱਸ ਸਿਧੀ ਦਿਲੀ ਚਲੇ ਜਾਵੋ। ਨਾ ਤਾਂ ਵੱਕਤ ਬਚ ਜਾਵਗਾ ਨਾਲੇ ਅਰਾਮ ਨਾਲ ਚਲੇ ਜਾਵੋਗੇ ਇਹ ਗੱਲ ਕਵੀ ਜੀ ਨੂੰ ਪਸੰਦ ਤਾਂ ਬਹੁਤ ਆਈ ਪ ਦੂਸਰੇ ਪਾਸੇ ਮੇਰਾ ਸਾਥ ਵੀ ਨਹੀਂ ਸੀ ਛਡਣਾ ਚਾਹੁ ਕਿ ਬਾਜਵੇ ਦਾ ਮਨ ਨਾ ਇਕਲੇ ਦਾ ਖਰਾਬ ਹੋਵੇ। ਮੈਂ ਕਵੀ ਜੀ ਨੂੰ ਕਿਹਾ ਕੇ ਮੇਰਾ ਫਿਕਰ ਨਾ ਕਰ ਮੈਂ ਆਪਣ ਸਮਾਂ ਆਪ ਹੀ ਕੱਟ ਲਵਾਂਗਾ। ਮਿਤਰਾ ਤੂੰ ਛੇਤੀ ਤੋਂ ਛੇਤ ਦਿਲੀ ਪੁਜ ਜਾ।

ਜਿਸ ਮਨੁੱਖ ਅੰਦਰ ਆਪਦੇ ਗੁਰੂ ਦੇ ਦਰਸ਼ਨ ਕਰ ਦੀ ਖਿਚ ਹੋਵੇ ਫੇਰ ਉਹ ਮਨੁੱਖ ਨੂੰ ਕਿਸ ਤਰਾਂ ਅਰਾਮ ਮਿ ਸਕਦਾ ਏ। ਕਿਉਂਕਿ ਉਹ ਮਨੁੱਖ ਤਾਂ ਉਡ ਆਪਣੇ ਗੁਰੂ ਕੋਲ ਚਲਾ ਜਾਣਾ ਚਾਹੁੰਦਾ ਏ। ਬਾ ਸਤਿਗੁਰੂ ਜੀ ਦੀ ਟੈਲੀਗਰਾਮ ਆਵੇ ਤੇ ਕਵੀ ਜੀ ਰ ਜਾਵੇ, ਭਾਵੇਂ ਕਵੀ ਜੀ ਵਡੇਰੀ ਉਮਰ ਦੇ ਹੋ ਗਏ ਹਨ ਪਰ ਸਤਿਗੁਰੂ ਜੀ ਦਾ ਪਿਆਰ ਹਮੇਸ਼ਾਂ ਕਵੀ ਜੀ ਨੂੰ ਜਵਾ ਰਖਦਾ ਏ। ਤੇ ਜਦੋਂ ਵੀ ਸਤਿਗੁਰੂ ਜੀ ਸਨੇਹ ਜਾਂ ਪ੍ਰੇ ਪਤਰ ਆਵੇ ਤਾਂ ਕਵੀ ਜੀ ਆਪਣੇ ਸਾਰੇ ਰੁਝੇਵੇਂ ਤੇ ਸੁ ਛੱਡ ਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੋ ਜਾਂ ਏ। ਫੇਰ ਕਿਉਂ ਨਾ ਸਤਿਗੁਰੂ ਜੀ ਉਸ ਤੇ ਮੇਹਰਬਾ ਹੋਣ।



Sri Satguru Jagjit Singh Ji Elibrary NamdhariElibrary@gmail.com

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Phones : Office : 258411
: 250345
Resi. : 21305,

## ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪਕੇ ਰੰਗਾਂ ਵਿਚ ਬਣੇ
ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ।

## ਨਾਮਧਾਰੀ ਏਜੰਸੀਜ਼

੨/੨੦੬੮ ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ
ਚਾਂਦਨੀ ਚੌਂਕ ਦਿਲੀ ੧੧੦੦੦੬,

Manufacturers & Suppliers of :

TUKRIDAR PRINTED SHAMIANAS & KANATS

FOR ALL KINDS, IN ATTRACTIVE AND GUARANTEED FAST COLOURS;

WOODEN & STEEL FURNITURE

PLEASE CONTACT

# NAMDHARI AGENCIES

2/2068 CHAH ANDARA,

(Behind Jubilee Cinema)

CHANDNI CHOWK, DELHI-110006




Sri Satguru Jagjit Singh Ji Elibrary NamdhariElibrary@gmail.com

# ਸ: ਬਸੰਤ ਸਿੰਘ

# ਬ੍ਰਿਜ ਇਨਸਪੈਕਟਰ

—ਜਸਵੰਤ ਸਿੰਘ ਵਿਰਦੀ



ਸ: ਬਸੰਤ ਸਿੰਘ

ਮੈਂ ਜਦੋਂ ਕਦੀ ਵੀ ਪਿੰਡ ਜਾਂਦਾ ਹਾਂ, ਸ: ਬਸੰਤ ਸਿੰਘ ਹੋਰੀਂ ਮੇਨ ਸੜਕ ਤੇ ਬਾਹਰ ਕੁਰਸੀ ਡਾਹ ਕੇ ਬੈਠੇ ਹੋਏ ਹੁੰਦੇ ਨੇ ਹਰ ਕਿਸੇ ਨੂੰ ਫਤਿਹ ਬੁਲਾ ਰਹੇ, ਹਸ ਕੇ ਮਿਲ ਰਹੇ। ਸ: ਬਸੰਤ ਸਿੰਘ ਹੋਰੀਂ ਰਿਟਾਇਰ ਹੋ ਕੇ ਆਪਣੇ ਪਿੰਡ ਜੋਹਲੀਂ ਆ ਵਸੇ ਨੇ ਅਤੇ ਉਨਾਂ ਨੇ ਰੂੰ-ਪਿੰਜਣੀ ਤੇ ਆਟਾ ਪੀਸਣ ਦੀ ਚੱਕੀ ਲਾ ਲਈ। ਪਰ ਮੈਨੂੰ ਪਹਿਲਾਂ ਇਸ ਗਲ ਦਾ ਨਹੀਂ ਸੀ ਪਤਾ। ਮੈਂ ਸਮਝਦਾ ਸਾਂ ਕਿ ਉਹ ਕਿਸੇ ਦੇ ਅੱਡੇ ਤੇ ਵਕਤਕਟੀ ਲਈ ਬੈਠ ਜਾਂਦੇ ਨੇ।

ਉਨ੍ਹਾਂ ਨੇ ਬਹੁਤ ਸਾਰੇ ਪੁਲਾਂ ਤੇ ਉਸਾਰੀ ਦਾ ਕੰਮ ਕੀਤਾ ਸੀ ਪਰ ਹੁਣ ਉਨਾਂ ਦੀ ਕਾਰੀਗਰੀ ਨਿਸੱਲ ਹੋ ਕੇ ਪਿੰਡ ਬਹਿ ਗਈ ਸੀ। ਮੇਰੇ ਪਿਤਾ ਮਿਸਤਰੀ ਸ: ਮੀਹਾਂ ਸਿੰਘ ਅਤੇ ਸ: ਬਸੰਤ ਸਿੰਘ ਨੇ ਤਕਰੀਬਨ ਇਕੋ ਸਮੇਂ ਹੀ ਰੇਲਵੇ ਦੇ ਬ੍ਰਿਜ ਡਿਪਾਰਟਮੈਂਟ ਵਿਚ ਕੰਮ ਅਰੰਭ ਕੀਤਾ ਸੀ। ਪਰ ਪਿਤਾ ਜੀ ਮਿਸਤਰੀ ਹੀ ਰਹੇ ਤੇ ਸ: ਬਸੰਤ ਸਿੰਘ ਬ੍ਰਿਜ-ਇਨਪੈਕਟਰ ਦੇ ਅਹੁਦੇ ਤਕ ਪੁਜੇ।

ਮੈਂ ਕਈ ਵਾਰ ਸੋਚਦਾ ਸਾਂ ਕਿ ਮੈਂ ਦੁਨੀਆਂ ਭਰ ਦੇ ਲੋਕਾਂ ਨੂੰ ਕਹਾਣੀਆਂ 'ਚ ਪਾਤਰ ਬਣਾ ਕੇ ਉਨਾਂ ਬਾਰੇ ਲਿਖਿਆ ਹੈ। ਪਰ ਇਹ ਜਿਹੜੇ ਲੋਕ ਮਾਮੂਲੀ ਘਰਾਂ ਵਿਚੋਂ ਉਠ ਕੇ ਉਤਰ ਰੇਲਵੇ ਦੇ ਮਹਾਨ ਕਾਰੀਗਰ ਸਿਧ ਹੋ ਕੇ ਰਿਟਾਇਰ ਹੋਏ, ਇਨਾਂ ਬਾਰੇ ਲਿਖਣ ਦਾ ਖਿਆਲ ਮੈਨੂੰ ਕਿਓਂ ਨਹੀਂ ਆਇਆ। ਕੀ ਇਸ ਲਈ ਕਿ ਘਰ ਦਾ ਜੋਗੀ, ਜੋਗੀ ਨਹੀ ਹੁੰਦਾ।

ਇਕ ਦਿਨ ਮੈਂ ਉਨਾਂ ਨੂੰ ਪੁਛਿਆ—

'ਚਾਚਾ ਜੀ। ਤੁਸਾਂ ਕਿਹੜੇ ਸਾਲ ਵਿਚ ਕੰਮ ਸ਼ੁਰੂ ਕੀਤਾ ਸੀ।'

'ਬਈ, ੧੯੧੨ ਵਿਚ।'

'ਕਿੱਥੇ।'

'ਬਿਆਸ ਦਰਿਆ ਤੇ ਰੇਲਵੇ ਪੁਲ ਦੀ ਉਦੋਂ ਰੀਗਾਰਡਰਿੰਗ ਹੋ ਰਹੀ ਸੀ।'

'ਕੀ ਸਤਲੁਜ ਤੇ ਵੀ ਤੁਸਾਂ ਕੰਮ ਕੀਤੇ।'

'ਹਾਂ, ਸਤਲੁਜ ਤੇ ਵੀ ਉਦੋਂ ਹੀ ਗਾਰਡਰ ਬਦਲੇ ਗਏ ਸਨ।'

'ਤੁਸੀਂ ਤਨਖਾਹ ਕੀ ਲੈਂਦੇ ਸਉ।'

'ਤਨਖਾਹ ਕੋਈ ਨਹੀਂ ਸੀ ਬਸ ਚਾਰ ਆਨੇ ਦਿਹਾੜੀ ਤੇ ਹੀ ਕੰਮ ਚਲਦਾ ਸੀ।'

ਉਸ ਤੋਂ ਮਗਰੋਂ ਕਿਹੜੇ ਪੁਲ ਤੇ ਗਏ ?'

'ਫੇਰ ਮੈਂ ਕੰਮ ਛਡ ਦਿਤਾ ਤੇ ਕਈ ਸਾਲ ਕੰਮ ਤੇ ਨਹੀਂ ਗਿਆ।'



Sri Satguru Jagjit Singh Ji Elibrary NamdhariElibrary@gmail.com

'ਕਿਓਂ ਜੀ'।

'ਬੱਸ ਜੀਅ ਹੀ ਨਹੀਂ ਕੀਤਾ ਨਾਲੇ ਕਿਹੜਾ ਪੱਕਾ ਸੀ ... ਫੇਰ ੧੯੧੭-੧੮ ਵਿਚ ਮੈਂ ਫੇਰ ਜਾ ਭਰਤੀ ਹੋਇਆ ਇਸ ਵਾਰ ਮੈਂ ਫਿਟਰ ਭਰਤੀ ਹੋ ਗਿਆ ਸਾਂ।'

'ਤੁਸਾਂ ਫਿਟਰ ਦਾ ਕੰਮ ਪਹਿਲਾਂ ਸਿਖਿਆ ਸੀ ?'

'ਬਸ ਇਹੋ ਹੀ ਸਵਾਲ ਮੈਨੂੰ ਗੋਰੇ ਅਫਸਰ ਨੇ ਪੁਛਿਆ ਸੀ।'

'ਫੇਰ।'

ਮੈਂ ਕਿਹਾ ਸਾਹਬ ਅਸੀਂ ਤਾਂ ਕਾਰੀਗਰ ਲੋਕ ਹਾਂ, ਅਸੀਂ ਕਿਸ ਤੋਂ ਕੰਮ ਸਿਖਣਾ ਹੈ। ਲੋਕ ਤਾਂ ਸਥੋਂ ਸਿਖ ਕੇ ਜਾਂਦੇ ਨੇ।'

'ਤੇ ਫੇਰ।'

'ਫੇਰ ੧੯੨੭ ਵਿਚ ਜਦੋਂ ਚਿਨਾਬ ਤੇ ਵਜ਼ੀਰਾਬਾਦ ਦੇ ਨੇੜੇ ਪੁਲ ਦੇ ਗਾਰਡਰ ਬਦਲੇ ਗਏ ਤਾਂ ਮੈਂ ਉਦੋਂ ਤਕ ਮਿਸਤਰੀ ਬਣ ਚੁਕਾ ਸਾਂ।'

ਸਰਦਾਰ ਬਸੰਤ ਸਿੰਘ ਹੋਰਾਂ ਕੋਲ ਇਕ ਵਡਾ ਸਾਰਾ ਰਜਿਸਟਰ ਹੈ ਜਿਸ ਵਿਚ ਉਨਾਂ ਨੇ ੧੯੧੬-੧੭ ਤੋਂ ਲੈ ਕੇ ਹੁਣ ਤਕ ਡਾਇਰੀ ਦੇ ਰੂਪ 'ਚ ਆਪਣੇ ਜੀਵਨ ਦੇ ਹਾਲਾਤ ਲਿਖੇ ਹੋਏ ਨੇ। ਮੈਂ ਕਈ ਵਾਰ ਉਨਾਂ ਨੂੰ ਕਿਹਾ ਹੈ ਕਿ ਜੇਕਰ ਉਹ ਚਾਹੁੰਣ ਤਾਂ ਉਨਾਂ ਦੀ ਡਾਇਰੀ ਛਪਵਾ ਦਿਤੀ ਜਾਵੇ ਪਰ ਉਹ ਹਸ ਟਾਲ ਜਾਂਦੇ ਨੇ —'ਮੈਂ ਕਿਹੜਾ ਲੇਖਕ ਹਾਂ।'

'ਤੁਹਾਡੀ ਵਾਰਤਕ ਦੀ ਸਾਦਗੀ ਕਈ ਲੇਖਕਾਂ ਨਾਲੋਂ ਵੀ ਵਧੀਆ ਹੈ।'

'ਚੱਲ ਛਡ।'

੧੯੪੨ ਵਿਚ ਜਦੋਂ ਕਾਂਗੜਾ ਵੈਲੀ ਰੇਲਵੇ ਸ਼ੁਰੂ ਹੋਈ ਤਾਂ ਉਸ ਖੇਤਰ ਵਿਚ ਵੀ ਉਨਾਂ ਨੇ ਕਾਫੀ ਪੁਲਾਂ ਦਾ ਕੰਮ ਕੀਤਾ ਸੀ। ਫੇਰ ੧੯੪੫-੪੭ ਵਿਚ ਸ਼ਿਮਲਾ ਕਾਲਕਾ ਲਾਈਨ ਤੇ ਵੀ ਉਹ ਬੜਾ ਮਹੱਤਵ ਪੂਰਣ ਕੰਮ ਕਰਦੇ ਰਹੇ ਹਨ। ਦੇਸ਼ ਦੇ ਬਟਵਾਰੇ ਮਗਰੋਂ ਜਦੋਂ ਰੋਪੜ ਤੋਂ ਨੰਗਲ ਤਕ ਰੇਲਵੇ ਲਾਈਨ ਮੁਕੱਮਲ ਹੋਈ ਤਾਂ ਸਰਸਾ ਨਦੀ ਤੇ ਰੇਲ ਦਾ ਪੁਲ ਉਨਾਂ ਦੀ ਦੇਖ ਰੇਖ ਵਿਚ ਬਣਿਆ ਸੀ।

'ਤੁਸੀਂ ਰਿਟਾਇਰ ਕਿਹੜੇ ਸਾਲ 'ਚ ਹੋਏ ਸਉ।'

੧੯੫੬ ਵਿਚ ? ਪਰ ਜਿਸ ਦਿਨ ਮੈਂ ਰਿਟਾਇਰ ਹੋਇਆ ਉਸੇ ਦਿਨ ਹੀ ਮੈਨੂੰ ਨਵੇਂ ਸਿਰਿਓਂ ਨਿਯੁਕਤੀ ਮਿਲ ਗਈ।'

'ਦੇਸ਼ ਦੇ ਬਟਵਾਰੇ ਮਗਰੋਂ ਤੁਹਾਡਾ ਕੰਮ ਕਿਹੜਾ ਸੀ

'ਮੁਕਾਮਾ ਘਾਟ ਤੇ ਗੰਗਾ ਦਾ ਪੁਲ ਅਸਾਂ ਹ ਬਣਾਇਆ ਸੀ ਤੇ ਉਥੇ ਮੈਨੂੰ ਵਧੀਆ ਕਿਰਤੀ, **Best Worker** ) ਦਾ ਮੈਡਲ ਵੀ ਮਿਲਿਆ ਸੀ'

ਮੇਰੇ ਪਿਤਾ ਜੀ ਅਕਸਰ ਸਰਦਾਰ ਬਸੰਤ ਸਿੰਘ ਦੀਆ ਗੱਲਾਂ ਕਰਿਆ ਕਰਦੇ ਸਨ। ਕਿਉਂ ਕਿ ਉਨਾਂ ਗੱਲਾਂ ਵਿ ਭਰਾਵਾਂ ਵਾਲਾ ਹਿਤ ਵੀ ਸੀ ਤੇ ਵੱਡੇ ਕਾਰੀਗਰਾਂ ਨਾਲ ਸਾਂ ਵੀ ਸੀ।

ਮੈਂ ਹਾਲੇ ਸੋਚ ਹੀ ਰਿਹਾ ਸਾਂ ਕਿ ਸਰਦਾਰ ਬਸੰ ਸਿੰਘ ਨਾਲ ਹੋਰ ਕਿਹੜੀ ਗੱਲ ਕਰਾਂ, ਜਦੋਂ ਕਿ ਉਹ ਵੱ ਸਾਰੀ ਕਾਪੀ ਚੁਕ ਲਿਆਏ, ਜਿਸ ਵਿਚ ਪੁਰਾਣੇ ਵੇਲਿਆ ਦੀਆਂ ਬਹੁਤ ਸਾਰੀਆਂ ਤਸਵੀਰਾਂ ਲੱਗੀਆਂ ਹੋਈਆਂ ਸਨ ਉਨਾਂ ਵਿਚੋਂ ਕਈ ਤਸਵੀਰਾਂ ਤੇ ਲਿਖੀ ਹੋਈ ਲਖਾਈ, ਮੈ ਆਪਣੇ ਪਿਤਾ ਜੀ ਦੀ ਪ੍ਰਤੀਤ ਹੋ ਰ ੀ ਸੀ।' ਮੇਰੇ ਭਾਵ ਜਾਣ ਕੇ ਉਨਾਂ ਨੇ ਕਿਹਾ —'ਮਿਸਤਰੀ ਮੀਹਾਂ ਸਿੰਘ ਕੋ ਕੈਮਰਾ ਹੁੰਦਾ ਸੀ।'

ਜੀ ਹਾਂ, ਹੁੰਦਾ ਸੀ।'

'ਉਸਨੂੰ ਬਣਦੇ ਪੁਲਾਂ ਦੀਆਂ ਤਸਵੀਰਾਂ ਖਿਚਣ ਬੜਾ ਸ਼ੌਕ ਸੀ। ਇਸ ਕਾਪੀ ਦੀਆਂ ਕਈ ਤਸਵੀਰਾਂ ਉ ਦੀਆਂ ਖਿਚੀਆਂ ਹੋਈਆਂ ਨੇ।'

ਮੇਰੇ ਪਿਤਾ ਜੀ ੧੯੬੧ ਵਿਚ ਪੂਰੇ ਹੋ ਗਏ ਸਨ ਉਨਾਂ ਤਸਵੀਰਾਂ ਨੂੰ ਵੇਖ ਕੇ ਮੈਨੂੰ ਬੜੀ ਸ਼ਿੱਦਤ ਨਾਲ ਉ ਦਾ ਚੇਤਾ ਆਇਆ। ਵੈਸੇ ਤਾਂ ਕਦੀ ਵਿਸਰਦੇ ਹੀ ਨਹੀਂ ਸ

'ਸਰਸਾ ਨਦੀ ਤੇ ਬਣ ਰਹੇ ਪੁਲ ਵੇਲੇ ਮੈਂ ਵੀ ਤੁਹ ਕੋਲ ਗਿਆ ਸਾਂ।'

ਪਿਤਾ ਜੀ ਦੱਸਿਆ ਕਰਦੇ ਸਨ ਕਿ ਕਦੀ ਕ ਤੁਸੀਂ ਚਟਨੀ ਪਾਰਟੀ ਕਰਿਆ ਕਰਦੇ ਸਉ।'

'ਹਾਂ, ਜਦੋਂ ਕਦੀ ਛੁਟੀ ਹੋ ਜਾਵੇ।'

ਤਾਂ ਕੀ ਕਦੀ ਛੁਟੀ ਨਹੀਂ ਸੀ ਹੁੰਦੀ।'



Sri Satguru Jagjit Singh Ji Elibrary NamdhariElibrary@gmail.com

'ਨਹੀਂ', ਸਾਡਾ ਐਤਵਾਰ ਕਦੀ ਨਹੀਂ ਸੀ ਹੁੰਦਾ । ਸਵੇਰੇ ਸੂਰਜ ਨਿਕਲਣ ਨਾਲ ਸਾਡਾ ਕੰਮ ਸ਼ੁਰੂ ਹੋ ਜਾਂਦਾ ਸੀ, ਤੇ ਰਾਤੀਂ ਸੂਰਜ ਡੁਬਣ ਮਗਰੋਂ ਖਤਮ ਹੁੰਦਾ ਸੀ ।'

'ਫੇਰ ਵੀ ਤੁਸੀਂ ਖੁਸ਼ ਸਉ ।'

'ਹਾਂ ।'

'ਕਿਓ''

'ਬਾਕੀ ਕੰਮਾਂ ਦੇ ਮੁਕਾਬਲੇ ਤੇ ਪੈਸੇ ਵੀ ਬਹੁਤੇ ਸਨ । ਅਤੇ ਕਦਰ ਵੀ ਜ਼ਿਆਦਾ ਸੀ ਨਾਲੇ ਲਗਦਾ ਸੀ ਕਿ ਕੋਈ ਵਧੀਆ ਕੰਮ ਕਰ ਰਹੇ ਹਾਂ ।'

'ਕੀ ਪੁਲ ਬਣਾਨ ਦਾ ।'

'ਹਾਂ, ਵਧੀਆ ਨਹੀਂ ?'

'ਵਧੀਆ ਤਾਂ ਹੈ ਹੀ ।'

ਸ: ਬਸੰਤ ਸਿੰਘ ਹੋਰਾਂ ਨੇ ਮੈਨੂੰ ਕਈ ਦਿਲਚਸਪ ਗੱਲਾਂ ਸੁਣਾਈਆਂ ਸਨ ਜਿਨਾਂ ਵਿਚਲੀਆਂ ਨਾਟਕੀ ਘਟਨਾਵਾਂ ਕਰਕੇ ਮੈਂ ਉਨ੍ਹਾਂ ਦੀਆਂ ਕਹਾਣੀਆਂ ਵੀ ਲਿਖੀਆਂ ਸਨ । ਮੈਂ ਫੇਰ ਕਿਹਾ —

'ਅੱਛਾ ਜੀ, ਕੋਈ ਦਿਲਚਸਪ ਗੱਲ ਸੁਣਾਵੋ ।'

'ਮੇਰੀ ਡਾਇਰੀ 'ਚ ਬਹੁਤ ਸਾਰੀਆਂ ਲਿਖੀਆਂ ਹੋਈਆਂ ਨੇ ।'

'ਕੋਈ ਜ਼ਬਾਨੀ ਸੁਣਾਵੋ ।'

'ਚੰਗਾ, ਤਾਂ ਸੁਣ ।' ਉਨਾਂ ਨੇ ਤਸਵੀਰਾਂ ਵਾਲੀ ਐਲਬਮ ਅਤੇ ਡਾਇਰੀ ਅਲਮਾਰੀ ਵਿਚ ਰਖ ਦਿਤੀ ਤੇ ਮੁਸਕਰਾ ਕੇ ਬੋਲੇ ।

'ਸਾਡੀ ਪ੍ਰਮੋਸ਼ਨ ਦਾ ਇਕ ਟੈਸਟ ਕੱਲਕਤੇ ਹੋਇਆ ਸੀ ਜਿਸ ਵਿਚੋਂ ਮੈਨੂੰ ਸਭ ਤੋਂ ਵਧ ਤਰੱਕੀ ਮਿਲੀ ਸੀ ।'

'ਕੀ ਉਹ ਕੋਈ ਲਿਖਤੀ ਟੈਸਟ ਸੀ ।'

'ਹਾਂ'

'ਪਰ ਤੁਸੀਂ ਤਾਂ ਅੰਗਰੇਜ਼ੀ ਨਹੀਂ '

'ਹਾਂ, ਮੈਂ ਸਵਾਲਾਂ ਦੇ ਜਵਾਬ ਲਿਖੇ ਸਨ ... ਸਵਾਲ ਹੱਲ ਕਰਨ ਲਈ ਚਾਰ ਘੰਟਿਆਂ ਦਾ ਟਾਈਮ ਸੀ ਪਰ ਮੈਂ ਵੀਹ ਮਿੰਟਾਂ ਵਿਚ ਹੀ ਜਵਾਬ ਲਿਖ ਦਿਤੇ । ਪਰ ਜਦੋਂ ਐਕਸ. ਈ. ਐਨ. ਦੇ ਕਲੱਰਕ ਨੇ ਕਿਹਾ—'ਦੁਬਾਰਾ ਪੜ੍ਹ ਲਵੋ ।' ਤਾਂ ਮੈਂ ਉਹਨੂੰ ਕਿਹਾ—ਇਕ ਹੋਰ ਕਾਗਜ਼ ਦੇ ।'

'ਉਹ ਕਾਹਦੇ ਲਈ ?' ਮੈਂ ਪੁਛਿਆ।

ਮੈਂ ਉਹਦੇ ਕੋਲੋਂ ਕਾਗਜ਼ ਲੈ ਕੇ ਇਕ ਵਾਰ ਫੇਰ ਸਵਾਲਾਂ ਦੇ ਜਵਾਬ ਲਿਖ ਦਿਤੇ ।

'ਪਹਿਲੇ ਵਾਂਗ ਹੀ ?'

'ਨਹੀਂ' । ਮੈਂ ਚਾਰ ਵਾਰ ਸਵਾਲਾਂ ਦੇ ਜਵਾਬ ਲਿਖੇ ਤੇ ਹਰ ਵਾਰ ਸਵਾਲ ਦਾ ਵਖਰੇ ਢੰਗ ਨਾਲ ਜਵਾਬ ਦਿਤਾ ਸੀ ।'

'ਸਵਾਲ ਕਿਸ ਤਰ੍ਹਾਂ ਦੇ ਸਨ ?'

'ਬਸ ਇਹੋ ਹੀ...ਕਿ ..ਫਿਸ਼ ਪਲੇਟਾਂ ਕਿਸ ਕੰਮ ਆਉਂਦੀਆਂ ਨੇ...ਰਿਬਟਾਂ ਦਾ ਕੀ ਫਾਇਦਾ ਹੈ...ਪੁਲ ਦੇ ਕੀ ਲਾਭ ਹਨ...ਆਦਿ...'

'ਫੇਰ ਸਿੱਟਾ ਕੀ ਨਿਕਲਿਆ ?'

'ਸਿਟਾ ? ਅੰਗ੍ਰੇਜ਼ ਸਾਬ੍ਹ ਨੇ ਮੈਨੂੰ ਬੁਲਾਕੇ ਕਿਹਾ— ਬਸੰਤ ਸਿੰਘ । ਤੁਮ ਅੰਗ੍ਰੇਜ਼ੀ ਜਾਨਤਾਂ ਹੋਤਾ ਤੋ ਹਿੰਦਸਤਾਨ ਕਾ ਸਭ ਸੇ ਬੜਾ ਇੰਜਨੀਅਰ ਹੋਤਾ ।'

'ਫੇਰ ਤੁਸੀਂ ਕੀ ਕਿਹਾ ?'

'ਮੈਂ ਕਿਹਾ, ਮੈਂ ਅੰਗ੍ਰੇਜ਼ੀ ਪੜ੍ਹੇ ਬਗੈਰ ਹੀ ਵਧੀਆ ਢੰਗ ਨਾਲ ਪੁਲ ਬਣਾ ਸਕਦਾ ਹਾਂ ।

'ਵਾਹਵਾ ।'

ਮਨ ਬੜਾ ਖੁਸ਼ ਹੋਇਆ ।

ਦੁਪਹਿਰ ਢਲ ਗਈ ਸੀ ਤੇ ਕਈ ਲੋਕ ਦਾਣਿਆਂ ਦੀਆਂ ਪੱਲੀਆਂ ਚੁਕੀ ਆ ਰਹੇ ਸਨ । ਉਹ ਮੇਰੇ ਵਲੋਂ ਧਿਆਨ ਮੋੜ ਉਨ੍ਹਾਂ ਲੋਕਾਂ ਨਾਲ ਉਲਝ ਗਏ । ਮੈਂ ਉਠਣ ਲਗਾ ਤਾਂ ਬੋਲੇ—'ਕਿਉਂ', ਮੈਂ ਠੀਕ ਨਹੀਂ ਸੀ ਕਿਹਾ ਕਿ ਅੰਗ੍ਰੇਜ਼ੀ ਪੜ੍ਹੇ ਬਗੈਰ ਵੀ ਪੁਲ ਬਣ ਸਕਦੇ ਨੇ ।'

'ਤੁਸਾਂ ਠੀਕ ਕਿਹਾ ਸੀ, ਪਰ ਲੋਕ ਹੁਣ ਨਹੀਂ ਮੰਨਦੇ...'

'ਨਾ ਮੰਨਣ ਅਸੀਂ ਕਿਸੇ ਦੀ ਪਰਵਾਹ ਹੀ ਨਹੀਂ ਸੀ ਕੀਤੀ ।'

ਸਰਦਾਰ ਬਸੰਤ ਸਿੰਘ ਦੇ ਚਿਹਰੇ ਤੇ ਇਕ ਅਜਿਹਾ ਭਾਵ ਹੈ ਜੋ ਸਫਲਤਾ ਨਾਲ ਜੀਵਨ ਬਤੀਤ ਕਰਨ ਵਾਲਿਆਂ ਦੇ ਚਿਹਰਿਆਂ ਤੇ ਹੀ ਹੋ ਸਕਦਾ ਹੈ । ●



Sri Satguru Jagjit Singh Ji Elibrary NamdhariElibrary@gmail.com



Approved By Department of :

AGRICULTURE PUNJAB GOVERNMENT

High Class Manufacturers of :

- QUALITY WHEAT THRASHERS
- MAIZE SHELLERS
- FERTI SEED DRILLS
- AND OTHER AGRICULTURAL IMPLEMENTS





QUALITY MARKED




ਕੁਆਲਟੀ ਮਾਰਕਡ



ਖੇਤੀ ਬਾੜੀ ਦੇ ਵਧੀਆ ਸਾਜ਼ ਸਾਮਾਨ
ਬਨਾਉਣ ਵਾਲੇ।

TRADE **JASPAL** MARK

Grams : HABI INDUSTRIES

Phone : 2737

***HABI INDUSTRIES (Regd.)***

10, Industrial Area,
PHAGWARA—144401,





Sri Satguru Jagjit Singh Ji Elibrary NamdhariElibrary@gmail.com

# ਲਾੜਾ

—ਮਾਸਟਰ ਨਿਹਾਲ ਸਿੰਘ



ਲੇਖਕ

ਕਦੇ ਤੁਸੀਂ ਅੱਸੀ ਸਾਲਾ ਲਾੜਾ ਸੁਣਿਆ ਹੈ ? ਵਲੈਤ ਦੀ ਗਲ ਨਹੀਂ, ਆਪਣੇ ਦੇਸ਼ ਦੀ ਤੇ ਖਾਸ ਕਰਕੇ ਪੰਜਾਬ ਦੀ। ਲਓ ਸੁਣੋਂ । ਬਿਲਕੁਲ ਮੇਰੇ ਗਵਾਂਢ ਵਿਚ ਰਹਿੰਦਾ, ਹਰ ਸਮੇਂ ਮੂੰਹ ਮੱਥੇ ਲਗਦਾ ਏ। ਲਾੜਾ ਕਦੇ ਜੰਜ ਬਿਨਾਂ ਨਹੀਂ ਹੁੰਦਾ । ਇਸ ਦੀ ਜੰਜ ਇਸ ਨੂੰ ਹਰ ਸਮੇਂ ਘੇਰੇ ਰਖਦੀ ਹੈ । ਇਸਦੇ ਬ੍ਰਾਤੀ ਵੀ ਇਸਦੇ ਹਾਣੀ ਹੀ ਹਨ । ਅੱਸੀਆਂ ਤੋਂ ਉਪਰ ਸੌ ਨੂੰ ਹੱਥ ਪਾਣ ਵਲੇ ਪਰ ਇਹ ਲਾੜਾ ਆਮ ਲਾੜਿਆਂ ਨਾਲੋਂ ਕੁਝ ਵਖਰਾ ਜਿਹਾ ਹੈ। ਵੈਸੇ ਤਾਂ ਜਿਸ ਨੌਜੁਵਾਨ ਨੂੰ ਇਹ ਖੁਸ਼ੀਆਂ ਭਰਿਆ ਦਿਨ ਵੇਖਣਾ ਨਸੀਬ ਹੁੰਦਾ ਹੈ, ਤਾਂ ਉਹ ਕਪੜਿਆਂ ਵਿੱਚ ਫੁਲਿਆ ਨਹੀਂ ਸਮਾਂਉਦਾ। ਉਸਦੀ ਸੁਰਤ ਆਕਾਸ਼ ਤੇ ਚੜ੍ਹੀ ਰਹਿੰਦੀ ਏ। ਉਹ ਪੌਣ ਨੂੰ ਕਲਾਵੇ ਭਰਦਾ ਏ ਤੇ ਦਿਨੇ ਤਾਰੇ ਵੇਖਣ ਦਾ ਇੱਛਕ ਹੁੰਦਾ ਏ। ਉਸ ਲਾੜੇ ਦੇ ਜਾਂਜੀ ਉਸਦੇ ਪਹਿਰੂਏ ਹੁੰਦੇ। ਉਸਦੀ ਸੇਵਾ ਵਾਸਤੇ ਨਾਈ ਜਾਂ ਮਹਿਰਾ ਹਰ ਵੇਲੇ ਰਹਿੰਦਾ ਏ, ਪਰ ਇਸ ਲਾੜੇ ਦੀ ਦੁਨੀਆ ਵਖਰੀ ਏ। ਇਸਦੇ ਬ੍ਰਾਤੀ ਕੱਖ ਭੰਨ ਕੇ ਦੂਹਰਾ ਨਹੀਂ ਕਰਦੇ। ਹਾਂ ਜੇ ਖਾਣ ਪੀਣ ਵੇਲੇ ਕੁਝ ਕੁਵੇਲ ਹੋ ਜਾਵੇ ਤਾਂ, ਜਾਂ ਵਾਧਾ ਘਾਟਾ ਹੋ ਜਾਵੇ ਤਾਂ ਓਨ੍ਹਾਂ ਦੇ ਬੋਲ ਬਾਣ ਬਣ ਜਾਂਦੇ ਹਨ।

ਸ੍ਰੀ ਭੈਣੀ ਸਾਹਿਬ ਦੀ ਨਗਰੀ ਦਾ ਲਾੜਾ ਅੰਮ੍ਰਿਤ ਵੇਲੇ ਬ੍ਰਾਤੀਆਂ ਨੂੰ ਜਗਾਵੇਗਾ ਤੇ ਉਨਾਂ ਨੂੰ ਕਹੇਗਾ ਜੰਗਲ ਪਾਣੀ ਜਾਵੋ ਤੇ ਇਸ਼ਨਾਨ ਕਰੋ । ਜਿਹੜੇ ਬਰਾਤੀ ਇਸ਼ਨਾਨ ਨਹੀਂ ਕਰ ਸਕਦੇ ਉਨਾਂ ਵਾਸਤੇ ਪਾਣੀ ਮੰਗਵਾਵੇਗਾ ਤੇ ਇਸ਼ਨਾਨ ਕਰਵਾਵੇਗਾ। ਈਸਰ ਸਿੰਘ ਉਹ ਬਰਾਤੀ ਹੈ, ਜਿਹਦੀਆਂ ਲੱਤਾਂ ਕੰਮ ਨਹੀਂ ਕਰਦੀਆਂ। ਲਾੜਾ ਇਸ ਵਾਸਤੇ ਕਮੋਡ ਤਿਆਰ ਕਰਵਾਵੇਗਾ। ਜਗਨ ਨਾਥ ਉਮਰ ਵਿਚ ਤੀਹ ਬੱਤੀ ਸਾਲ ਦਾ ਹੈ। ਪਰ ਇਸ ਨੂੰ ਕੁਦਰਤ ਨੇ ਦੇਰ ਤੋਂ ਟੁਰਨ ਫਿਰਨੋਂ ਅਸਮਰੱਥ ਕਰ ਦਿਤਾ ਹੈ । ਲਾੜਾ ਇਸਦੇ ਇਸ਼ਨਾਨ ਦਾ ਵੀ ਪ੍ਰਬੰਧ ਕਰਦਾ ਹੈ। ਤੁਸੀਂ ਕਿਆਫਾ ਲਾਵੋ ਇਸਦੀ ਸੇਵਾ ਕਿੰਨੀ ਕਠਨ ਹੈ। ਘਰਾਂ ਵਿਚ ਇਕ ਸੱਤਰਾਂ ਤੋਂ ਟੱਪੇ ਤਾਂ ਸਾਰੇ ਪ੍ਰੀਵਾਰ ਦੇ ਭਾ ਦੀ ਬਣ ਜਾਂਦੀ ਏ। ਪਰ ਇਥੇ ਤਾਂ ਪੂਰੇ ਦਸ ਹਨ, ਇਕ ਦੂਏ ਤੋਂ ਵਧ ਕੇ। ਮਾਈਆਂ ਵੀ ਇਸ ਜੰਜ ਨਾਲ ਹਨ। ਇਹ ਸਾਰੇ ਉਹ ਬਰਾਤੀ ਹਨ ਜਿਨਾਂ ਕਿਸੇ ਵੇਲੇ ਸਤਿਗੁਰੂ ਰਾਮ ਸਿੰਘ ਜੀ ਦੀ ਲੋਹ ਦੀ ਕਿਸੇ ਢੰਗ ਨਾਲ ਸੇਵਾ ਕੀਤੀ। ਇਸ ਉਮਰ ਦੇ ਪ੍ਰਾਣੀ ਘਰਾਂ ਵਿਚ ਖੰਘੂਰੇ ਮਾਰਦੇ ਤੇ ਪਾਣੀ ਖੁਣੋਂ ਲੁਛਦੇ ਫਿਰਦੇ ਹਨ, ਪਰਸਾਦਾ ਵੀ ਉਹਨਾ ਦਾ ਪ੍ਰਵਾਰ ਨਾਲੋਂ ਵਖਰਾ, ਸੇਵਾ ਵੀ ਵਖਰੀ। ਇਹ ਚਾਲੀ ਸੰਨ੍ਹੀਏ ਸਦਾ ਈ ਖੁਸ਼ੀਆਂ ਵਿਚ ਖੇਡਦੇ ਹਨ ਇਨ੍ਹਾ ਦੇ, ਗ਼ਮਾਂ ਦਾ ਕੀਰਤਨ ਸੋਹਿਲਾ ਪੜਿਆ ਗਿਆ ਹੈ। ਇਹ ਮਟਨ ਜੰਮਣ ਦੇ ਝਮੇਲਿਆਂ ਤੋਂ ਸੁਰਖਰੂ ਹਨ। ਇੱਥੇ ਇਨ੍ਹਾਂ ਦੇ ਦੋ ਹੀ ਕਮ ਹਨ, ਪ੍ਰਸ਼ਾਦਾ ਛਕਣਾ ਤੇ ਮਾਲਾ ਫੇਰਨੀ। ਲਾੜਾ ਜਿਥੋਂ ਮਰਜ਼ੀ ਆਵ ਲਭ ਕੇ ਲਿਆਵੇ। ਇਨ੍ਹਾਂ ਦੀ ਉਦਰ ਪੂਰਤੀ ਚਾਹੀਦੀ ਹੈ।

ਵੈਸੇ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਇਨ੍ਹਾਂ ਸੇਵਕਾਂ ਲਈ ਕੋਈ ਰੋਕ ਨਹੀਂ, ਜੋ ਚਾਹਣ ਛਕਣ, ਜੋ ਚਾਹਣ ਪੀਣ ਸਰਦੀਆਂ ਵਿਚ ਗਰਮ ਗਰਮ ਚਾਟਿਆਂ ਨਾਲ ਅਲਸੀ ਦੀਆਂ ਦੋ ਦੋ ਪਿੰਨੀਆਂ ਖੂਬ ਪਚਾਕੇ ਲਾਕੇ ਛਕਦੇ ਹਨ। ਮੁੜ ਪ੍ਰਸ਼ਾਦਾ ? ਜੱਥੇਦਾਰਾਂ ਦੇ ਦਾਲੇ ਭਾਜੇ ਨੂੰ ਭਾਵੇਂ



Sri Satguru Jagjit Singh Ji Elibrary NamdhariElibrary@gmail.com

ਤੜਕਾ ਲਗੇ ਜਾਂ ਨ ਲਗੇ। ਇਨ੍ਹਾਂ ਜਾਂਜੀਆਂ ਵਾਸਤੇ ਤੜਕਦੀਆਂ ਭਾਜੀਆਂ ਗਰਮ ਗਰਮ ਪ੍ਰਸ਼ਾਦੇ। ਰੁਤ ਰੁਤ ਦਾ ਮੇਵਾ। ਸਰਦੀਆਂ ਨੂੰ ਕੇਲੇ ਤੇ ਸੰਤਰੇ ਮਿਲਦੇ ਹਨ ਤੇ ਉਹ ਵੀ ਰੋਜ਼ ਬਿਲਾ ਨਾਗਾ। ਗਰਮੀਆ ਵਿਚ ਅੰਬ ਜਾਂ ਖਰਬੂਜ਼ੇ। ਦੁਪਹਿਰੇ ਸਰਦਾਈ। ਪਿਛਲੇ ਪਹਿਰ ਪ੍ਰਸ਼ਾਦੇ ਉਪਰੰਤ ਗਰਮ ਗਰਮ ਦੁਧ ਆਪਣਾ ਆਪਣਾ ਘਿਉ ਆਪਣੀ ਮਨ ਮਰਜ਼ੀ ਦਾ, ਆਪਣੇ ਡਬਿਆਂ ਦੇ ਆਪਣੇ ਚਿਮਚਿਆਂ ਨਾਲ ਕਢਦੇ ਹਨ ਜਦ, ਗਰਮ ਗਰਮ ਦੁਧ, ਪ੍ਰਸਾਦ ਥਾਲੀ ਵਿਚ ਆ ਕੇ ਟਿਕਦਾ ਹੈ। ਜੇ ਮਰਜ਼ੀ ਆਵੇ ਤਾਂ ਖੀਰ ਬਨਾ ਲੈਂਦੇ ਹਨ ਤੇ ਪਕੌੜੇ ਵੀ ਤਲ ਕੇ ਛਕਦੇ ਹਨ। ਹੁਣ ਸ੍ਰੀ ਠਾਕੁਰ ਦਲੀਪ ਸਿੰਘ ਜੀ ਦੇ ਹੁਕਮ ਅਨੁਸਾਰ ਇਨ੍ਹਾਂ ਬ੍ਰਾਤੀਆਂ ਵਾਸਤੇ ਇੱਕ ਵੇਲੇ ਦਲੀਆ ਤੇ ਇਕ ਵੇਲੇ ਖਿਚੜੀ ਮਿਲਿਆ ਕਰੇਗੀ। ਇਹ ਸਾਰੇ ਪ੍ਰਬੰਧ ਸ਼ੰਗਾਰਾ ਸਿੰਘ ਦੇ ਹੀ ਜ਼ਿਮੇ ਹਨ।

ਇਨ੍ਹਾਂ ਬ੍ਰਾਤੀਆਂ ਦੇ ਦੋ ਵੇਰ ਹਫਤੇ ਵਿਚ ਕਪੜੇ ਸਾਬਣ ਵਿਚ ਉਬਾਲੇ ਧੋਤੇ ਜਾਂਦੇ ਹਨ। ਕੀ ਮਜਾਲ ਇਨ੍ਹਾਂ ਦਾ ਕੋਈ ਲੀੜਾ ਮਾੜਾ ਹੋਵੇ। ਸੁੱਚਾ ਸਿੰਘ ਦਾ ਇਕ, ਪਾਸਾ ਕੰਮ ਨਹੀਂ ਕਰਦਾ, ਉਸਦਾ ਕੰਘਾ ਵੀ ਲਾੜੇ ਦੇ ਜ਼ਿਮੇ। ਗਰਮੀਆਂ ਵਿਚ ਛਾਵੇਂ ਤੇ ਸਰਦੀਆਂ ਵਿਚ ਧੁੱਪੇ ਮੰਜੇ ਡਾਹਣੇ ਸਭ ਇਹੁ ਕਰਦਾ ਹੈ। ਕਈਆਂ ਦੇ ਬਿਸਤਰੇ ਵੀ ਵਛਾ ਕੇ ਕਰਦਾ ਹੈ। ਪਰ ਕੀ ਮਜਾਲ ਮੱਥੇ ਵਟ ਪੈ ਜਾਵੇ। ਪਰ ਕਈ ਬ੍ਰਾਤੀ ਅਖੜਖਾਨ ਹਨ, ਉਨਾ ਦਾ ਪੁਰਾਣਾ ਸੁਭਾ ਨਹੀਂ ਬਦਲਿਆ ਉਨ੍ਹਾਂ ਦੀਆਂ ਕੌੜਆਂ ਫਿਕੀਆਂ ਵੀ ਸੁਣਨੀਆਂ ਪੈਂਦੀਆਂ ਹਨ, ਪਰ ਇਹ ਉਨ੍ਹਾਂ ਨੂੰ ਘਿਉ ਦੀਆਂ ਨਾਲ ਜਾਣ ਪੀ ਜਾਂਦਾ ਏ।

ਜਦ ਸੂਰਜ ਉਤਾਂ ਹੁੰਦਾ ਹੈ, ਤੇ ਪਾਲਾ ਚਰਾ ਪਾਸਾ ਮਾਰਦਾ ਹੈ, ਜਾਂ ਗਰਮੀਆਂ ਵਿਚ ਰੁਖਾਂ ਹੇਠਾਂ ਵਾਂਉ ਵੇਰੇ ਬਹਿੰਦੇ ਹਨ, ਤਾਂ ਉਹ ਬੀਤੀਆਂ ਇਕ ਦੂਏ ਨੂੰ ਸੁਣਾਦੇ ਹਨ। ਬੜਾ ਰੰਗ ਬੰਨਦੇ ਹਨ। ਸਤਿਗੁਰੂ ਸੱਚੇ ਪਾਤਸ਼ਾਹ ਦਰਸ਼ਨ ਦੇਣ ਜਾਂ ਮਾਤਾ ਜੀ, ਬੇਬੇ ਜੀ, ਬੀਬਾ ਜੀ, ਤੇ ਠਾਕੁਰ ਜੀ ਜੇ ਮਹਾਰਾਜ ਜੀ ਦਰਸ਼ਨ ਦੇਣ ਤਾਂ ਝੱਟ ਸੰਭਲ ਜਾਂਦੇ ਹਨ। ਸਾਵਧਾਨ ਹੋ ਬਹਿੰਦੇ ਹਨ।

ਇਸ ਲਾੜੇ ਦੇ ਦੋ ਸਰਬਾਲੇ ਹਨ। ਗੁਰਦੇਵ ਸਿੰਘ ਤੇ ਅਮਰ ਸਿੰਘ ਇਹ ਦੋਵੇ ਹੀ ਲਾੜੇ ਵਾਂਗੂੰ ਹੀ ਰੁੱਝੇ ਰਹਿੰਦੇ ਹਨ। ਬਹੁਤ ਕਰਕੇ ਲਾੜੇ ਦਾ ਹੱਥ ਵਟਾਉਂਦੇ ਹਨ। ਧੰਨ ਜਨਮ ਹੈ, ਇਨ੍ਹਾਂ ਸਰਬਾਲਿਆਂ ਤੇ ਲਾੜਿਆਂ ਦਾ, ਦਿਨ ਅਜੇ ਠੰਡ ਤੋਂ ਡਰਦਾ ਬਦਲ ਵਿੱਚ ਲੁਕਦਾ ਹੀ ਹੁੰਦਾ ਏ, ਕਿ ਇਹ ਵਿਹੜੇ ਨੂੰ ਝਾੜ ਪੂੰਜ ਟਿਚਨ ਕਰ, ਮੰਜੇ ਡਾਹ ਉਪਰ ਬੈਠਣ ਵਾਸਤੇ ਅਰਦਾਸ ਕਰਦੇ ਹਨ। ਗੰਡਾ ਸਿੰਘ ਗੁਰੂ ਘਰ ਦੀ ਬੜੀ ਸੇਵਾ ਕੀਤੀ ਹੋਈ ਹੈ, ਇਸ ਦੀਆਂ ਲਾੜਾ ਤੇ ਸਰਬਾਲੇ ਪ੍ਰਦਖਣਾ ਕਰਦੇ ਰਹਿੰਦੇ ਹਨ। ਇਕ ਦਿਨ ਗੰਡਾ ਸਿੰਘ ਨੂੰ ਅਧੀ ਰਾਤੀਂ ਭੁੱਖ ਨੇ ਆ ਜਗਾਇਆ। ਉਹ ਪ੍ਰਸ਼ਾਦਾ ਸੰਧ ਦਾ ਕਿਥੇ ਲਿਆਵੇ। ਪਰ ਗੰਡਾ ਸਿੰਘ ਆਖੇ ਮੇਰੀ ਤਾਂ ਜਾਨ ਜਾਂਦੀ ਏ। ਪਤਾ ਨਹੀਂ ਸ਼ੰਗਾਰਾ ਸਿੰਘ ਨੇ ਕਿਹੜੀ ਟੋਕਰੀ ਵਿਚੋਂ ਅਧਾ ਪ੍ਰਸ਼ਾਦਾ ਦਿਤਾ, ਤਾਂ ਉਨ੍ਹਾਂ ਮੋਨ ਸਾਧੀ, ਪਰ ਛਕਿਆ ਨਾਂ।

ਇਹ ਤਿੰਨੇ ਇਨ੍ਹਾਂ ਬ੍ਰਾਤੀਆਂ ਦੀ ਹਰ ਪ੍ਰਕਾਰ ਦੀ ਸੇਵਾ ਕਰਨ ਵਿਚ ਪ੍ਰਸੰਨਤਾ ਸਮਝਦੇ ਹਨ। ਧੋਬੀ ਦੀ ਸੇਵਾ, ਨਾਈ ਵਾਲਾ ਕੰਮ, ਮਹਿਰੇ ਵਾਲੀ ਵਹਿੰਗੀ ਤੇ ਲਾਂਗਰੀ ਇਹੋ ਹਨ। ਮੁਕਦੀ ਗਲ ਇਨ੍ਹਾਂ ਤਿੰਨਾਂ ਹਰ ਸੇਵਾ ਚੁਕੀ ਹੋਈ ਹੈ।

ਇਹ ਬ੍ਰਾਤੀ ਜਾਣੇ ਪਛਾਣੇ ਹਨ। ਰਾਮ ਚੰਦ ਬੜਾ ਅੜੀਅਲ ਸੁਭਾਉ ਦਾ ਹੈ, ਇਹ ਆਇਆ ਤਾਂ ਸੀ, ਜਗਨ ਨਾਥ ਦੀ ਸੇਵਾ ਕਰਨ ਖਾਤਰ, ਪਰ ਸੇਵਾਂ ਦਾ ਪ੍ਰਨਾਲਾ ਵਗਦਾ ਵੇਖ, ਇਹ ਵੀ ਲੀੜੇ ਲਾਹ ਬੈਠਾ। ਬਾਲ ਸਿੰਘ ਅਸੀਆਂ ਦੇ ਗੇੜ ਖਾਂਦਾ ਏ, ਪਰ ਬਹਿੰਦਾ ਬੜਾ ਛਿਣਕ ਛਿਣਕ। ਕੀ ਮਜਾਲ ਏ ਮੱਖੀ ਬਹਿ ਜਾਵੇ। ਕਿਸੇ ਦੀ ਗਲ ਸਹਾਰ ਨਹੀਂ ਸਕਦਾ। ਆਪ ਪੀੜੀਆਂ ਦੀਆਂ ਗਲਾਂ ਸੁਨਾਂਦਾ ਏ। ਪੰਡਿਤ ਕਿਸ਼ਨ ਸਿੰਘ ਜਨਮ ਦਾ ਤਾ ਮਹਿਰਾ ਏ, ਮਗਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿਤਰ ਬਚਨਾਂ ਦੁਆਰਾ ਇਹ ਬ੍ਰਹਮਣ ਸੀ ਪਿਛਲੇ ਜਨਮ ਦਾ, ਇਸ ਨੂੰ ਪੁਰਾਣੀ ਉਪਾਧੀ ਪ੍ਰਾਪਤ ਹੋ ਗਈ। ਸਤਿਗੁਰੂ ਜਗਜੀਤ ਸਿੰਘ ਜੀ ਵਲੈਤ ਪੁਜਿਆਂ ਤਾਰ ਰਾਹੀਂ ਹੁਕਮ ਭੇਜਿਆ ਕਿ ਪੰਡਿਤ ਕਿਸ਼ਨ ਸਿੰਘ ਨੂੰ ਪਹਿਲੀ ਗਡੀਏ ਸ੍ਰੀ ਭੈਣੀ ਸਾਹਿਬ ਭੇਜੋ। ਇਸ ਨੂੰ ਲਿਆਉਣ ਵਾਸਤੇ ਉਚੇਚਾ ਕਾਰ ਦਾ ਪ੍ਰਬੰਧ ਕੀਤਾ ਗਿਆ। ਇਸ ਜੰਜ ਵਿੱਚੋਂ ਦੋ ਮਾਈਆਂ ਵੀ ਹਨ। ਉਤਮਾ ਤੇ ਮਾਇਆ। ਇਹ ਵੀ ੯੦-੯੦ ਨੂੰ ਢੁਕੀਆਂ ਖੜੀਆਂ ਹਨ ਚੋਜੀ ਪਾਤਸ਼ਾਹ ਨੇ ਚੰਗੇ ਜੁਟ ਬਨਾਏ ਹਨ। ਸਾਧਾਰਨ ਜਨ ਮੌਤ ਉਪਰੰਤ ਸਵਰਗ ਦੇ ਬੂਹੇ ਤਕ ਪੁਜਣ ਦੀ ਆਸ ਰਖਦੇ ਹਨ। ਮਗਰ ਸਤਿਗੁਰੂ ਦੀ ਇਨ੍ਹਾਂ ਵਾਸਤੇ ਇਥੇ ਹੀ ਸਵਰਗ ਦੀਆ ਸੀੜੀਆਂ ਪੈਦਾ ਕਰ ਦਿਤੀਆਂ ਹਨ। ਨਾਮ ਜਪਦੇ ਹਨ, ਲੁਡੀ ਪਾਂਦੇ ਹਨ।

ਇਸ ਜੰਜ ਨੂੰ ਇੱਕਠੀ ਕਰਨ ਵਾਲੇ ਸਤਿਗੁਰੂ ਜਗਜੀਤ ਸਿੰਘ ਜੀ ਹਨ। ਬਿਰਧਾਂ ਦੀ ਸੇਵਾ ਦਾ ਇਨ੍ਹਾਂ ਨੂੰ ਬੜਾ ਚਾਉ ਹੈ। ਜਦ ਬਾਹਰੋਂ ਸੰਗਤਾਂ ਨੂੰ ਤਾਰਕੇ ਆਉਂਦੇ ਹਨ ਤਾਂ ਸਭ ਤੋਂ ਪਹਿਲਾਂ ਇਨ੍ਹਾਂ ਨੂੰ ਆ ਕੇ ਦਰਸ਼ਨ ਦੇਂਦੇ ਹਨ। ਹਰੇਕ ਦੀ ਰਾਜ਼ੀ ਖੁਸ਼ੀ ਪੁਛਦੇ ਹਨ। ਬ੍ਰਾਤੀ ਵੀ ਧੰਨ ਭਾਗ ਜਾਣ ਗਦ ਗਦ ਹੋ ਉਠਦੇ ਹਨ। ਸਤਿਗੁਰੂ ਜੀ ਨੂੰ ਰੋਗੀਆਂ ਤੇ ਬਿਰਧਾਂ ਤੇ ਹੋਰ ਉਜੜਿਆਂ ਬੁੜਿਆ ਦਾ ਬੜਾ ਫਿਕਰ ਰਹਿੰਦਾ ਹੈ। ਜਿਥੋਂ ਕੋਈ ਘਰ ਵਾਲਿਆਂ ਵਲੋਂ ਬੇਧਿਆਨਾ ਵਦੇਰਾ ਨਜ਼ਰੀ ਆਇਆ, ਉਸ ਨੂੰ ਸ੍ਰੀ ਭੈਣੀ ਸਾਹਿਬ ਦੇ ਜੰਜ ਘਰ ਵਿਚ ਪੁਜਣ ਲਈ ਪ੍ਰੇਰਨਾ ਦਿਤੀ। ਜੇ ਉਹ ਸੁਭਾਗਾ ਆ ਜਾਵੇ ਤਾਂ ਮੁਖਾਰ ਬਿੰਦ ਤੋਂ ਪੁਸ਼ਪ ਵਰਸ਼ਾ ਕਰਦਿਆਂ ਸ਼ੰਗਾਰਾ ਸਿੰਘ ਨੂੰ ਕਹਿੰਦੇ ਹਨ, ਲਾੜਿਆ ਇੱਕ ਜਾਂਝੀ ਹੋਰ ਆ ਗਿਆ, ਤਗੜਾ ਹੋ। ਇਹ ਵੀ ਬੁਲਾਂ ਵਿਚ ਖਿੜਦਿਆਂ, ਸੀਸ ਨਿਵਾਂਦਿਆ ਰਹਿੰਦਾ ਏ, ਜੀ ਧੰਨ ਭਾਗ। ਤੁਹਾਡਾ ਇਹ ਬਾਗ ਹਰਿਆ ਭਰਿਆ ਰਹੇ।



Sri Satguru Jagjit Singh Ji Elibrary NamdhariElibrary@gmail.com

ਕਵਿਤਾ

# ਮਨੁੱਖਤਾ

—ਖਾਲਦ ਹੁਸੈਨ

ਪੰਛੀ ਅਪਣੇ ਆਲ੍ਹਣੇ,
ਨਫ਼ਰਤ ਦੀਆਂ ਕਲਮਾਂ ਚੋਂ ਫਟੇ
ਕਿਕਰਾਂ ਦੇ ਤੀਲਿਆਂ ਨਾਲ ਨਹੀਂ ਬਣਾਂਦੇ
ਏਸੇ ਲਈ
ਪੰਛੀ ਇਕ ਦੂਜੇ ਦੇ ਆਲ੍ਹਣੇ ਸਾੜਦੇ ਨਹੀਂ
ਅਪਣੀ ਨਸਲ ਉਜਾੜਦੇ ਨਹੀਂ

ਪੰਛੀ ਆਪਣਿਆਂ ਆਲ੍ਹਣਿਆਂ ਵਿਚ,
ਗੁੜ ਸ਼ਕਰ ਨਿਵਾਤ ਦਾ
ਚੋਗ ਚੁਗਦੇ ਨੇ
ਤੇ ਉਡਾਰੀਆਂ ਮਾਰਦੇ ਨੇ
ਖੁਲ੍ਹੇ ਅਸਮਾਨਾਂ ਵਿਚ

ਪੰਛੀਆਂ ਦਾ ਦਿਲ
ਪਾਣੀ ਵਾਂਗਰ ਬੇਰੰਗ ਹੁੰਦਾ ਏ
ਉਹ ਪਾਣੀ ਦੇ ਸ਼ੀਸ਼ੇ ਵਿਚ
ਚੁਭੀਆਂ ਮਾਰਦੇ ਨੇ
ਤੇ ਗਾਂਵਦੇ ਨੇ

ਪਾਣੀ ਦੀ ਇਕੋ ਈ ਰੀਤ ਉਹ ਸਾਥੀ,
ਪ੍ਰੀਤ ਤਿਹਾਏ ਦੀ ਪਿਆਸ ਬੁਝਾਣੀ,
ਪੰਛੀ ਸ਼ਬਦਾਂ ਦੇ ਵਣਜਾਰੇ ਨਹੀਂ ਹੁੰਦੇ
ਦੋਸਤੀ ਮਨੁੱਖਤਾ ਮਾਨ ਮਰਿਆਦਾ,
ਸਭ ਸ਼ਬਦਾਂ ਦੇ ਵਸਤਰ
ਏਸੇ ਲਈ ਉਹ ਸ਼ਬਦਾ ਤੇ ਵਿਸ਼ਵਾਸ ਨਹੀਂ ਕਰਦੇ

ਕਿਉਂ ਜੋ
ਉਹ ਜਾਣਦੇ ਨੇ
ਕਿ
ਉਹਨਾਂ ਨੂੰ ਮਾਰਨ ਵਾਲੇ ਵਸਤਰ
ਰੱਬ ਨੇ ਨਹੀਂ ਬਣਾਏ।

ਸੰਪਾਦਕ ਦਿਹਾਤ ਸੁਧਾਰ
ਸਿਵਲ ਸਕਤਰੇਤ ਜੰਮੂ, ਕਸ਼ਮੀਰ, ਸ੍ਰੀਨਗਰ

ਨਜ਼ਮ

# ਤੇਰੇ ਟੁੱਰ ਜਾਣ ਤੇ......

—ਆਤਮ ਯਾਦ

ਤੇਰੇ ਅਚਾਨਕ ਟੁੱਰ ਜਾਣ ਤੇ
ਮੈਨੂੰ ਇੰਜ ਲਗਿਆ
ਪੀਲੀ ਘਾਹ ਉਤੇ ਤੁਰਦੇ
ਕਾਲੇ ਬੀਮਾਰ ਚਿਹਰੇ
ਹੱਥਾਂ 'ਚ ਮੁਸਕਰਾਹਟਾਂ ਫੜੀ
ਰੁੱਖਾਂ ਨੂੰ ਮਜ਼ਾਕ ਕਰਦੇ ਰਹੇ।

ਅਸਮਾਨ ਤੇ ਸਮੁੰਦਰ ਦੇ ਵਿਚਕਾਰ
ਸ਼ਹਿਨਾਈਆਂ ਦੀ ਗੂੰਜ ਦੀ ਬਜਾਏ
ਮਾਤਮੀ ਧੁੰਨਾਂ ਦਾ ਸ਼ੋਰ ਮਚਦਾ ਰਿਹਾ।

ਕੋਸੀ ਧੁੱਪ ਨਾਲ ਝੁਲਸਦੇ ਅੰਗ
ਅਚਾਨਕ ਵਰ੍ਹਦੇ ਮੀਂਹ 'ਚ ਕੰਬਣ ਲਗ ਪਏ।

ਰਾਹਾਂ ਤੋਂ ਉੱਡੀ ਧੂੜ
ਗਾਰਾ ਬਣ ਕੇ
ਪੈਰਾਂ ਨੂੰ ਤਿਲਕਾਣ ਲੱਗੀ।

ਹਮਦਰਦ ਬੋਲਾਂ 'ਚ 'ਕਟਾਖਸ਼', ਉੱਭਰ ਆਇਆ
ਤੇ ਸੀਨਿਆਂ 'ਚ ਉਤਰਨ ਲਈ
ਚਾਕੂਆਂ ਦੇ ਦਸਤਿਆਂ ਤੇ
ਉਂਗਲਾਂ ਦੀ ਪੱਕੜ ਮਜ਼ਬੂਤ ਹੋ ਗਈ।

ਲਹੂ ਦਾ ਰੰਗ
ਲਾਲ ਦੀ ਬਜਾਏ ਕਾਲਾ ਹੋ ਗਿਆ
ਲੋਕ ਹੈਰਾਨ ਸਨ
ਮਰਨ ਤੋਂ ਉਪਰੰਤ
ਆਦਮੀ ਜ਼ਿੰਦਾ ਕਿਵੇਂ ਹੋ ਗਿਆ ?

ਦ੍ਰੇਸੀ ਰੋਡ ਲੁਧਿਆਣਾ—੮



Sri Satguru Jagjit Singh Ji Elibrary NamdhariElibrary@gmail.com

# ਦੋ ਗ਼ਜ਼ਲਾਂ

—ਨਾਜ਼ਰ ਸਿੰਘ ਤਰਸ

ਐ ਦਿਲਬਰ ਦਿਲ ਦੇ ਰਾਹਾਂ ਤੇ ਤੂੰ ਕਦੇ ਤਾਂ ਆ ਕੇ ਲੰਘਿਆ ਕਰ।
ਅੱਖਾਂ ਤ੍ਰਿਹਾਈਆਂ ਦੀਦ ਦੀਆਂ ਕੁਝ ਪਿਆਸ ਬੁਝਾ ਕੇ ਲੰਘਿਆ ਕਰ।

ਤੂੰ ਮਸਤੀ ਵੰਡਦਾ ਫਿਰਦਾਏਂ ਲਾ ਡੀਕਾਂ ਲੋਕੀ ਪੀਂਦੇ ਨੇ।
ਮੈਨੂੰ ਵੀ ਆਪਣੇ ਨੈਣਾਂ ਚੋਂ ਦੋ ਘੁਟ ਪਿਲਾ ਕੇ ਲੰਘਿਆ ਕਰ।

ਦਿਲ ਦਿਲ ਦੇ ਨਾਲ ਮਿਲਾਵਣ ਲਈ ਅੱਖਾਂ ਦਾ ਮੇਲ ਜ਼ਰੂਰੀ ਹੈ।
ਪਰ ਜਗ ਦੀਆਂ ਮੰਦੀਆਂ ਅੱਖਾਂ ਤੋਂ ਤੂੰ ਅੱਖ ਬਚਾ ਕੇ ਲੰਘਿਆ ਕਰ।

ਉਸ ਪਾਸੇ ਚਾਨਣ ਕੀਤਾ ਹੈ ਇਸ ਪਾਸੇ ਘੁੱਪ ਹਨੇਰਾ ਕਿਉਂ।
ਤੂੰ ਸੂਰਜ ਵਰਗੇ ਮੁਖੜੇ ਤੋਂ ਜ਼ੁਲਫਾਂ ਨੂੰ ਹਟਾਕੇ ਲੰਘਿਆ ਕਰ।

ਦਿਲ ਕਰਦਾ ਤੇਰੇ ਕਦਮਾਂ ਤੇ ਹਰ ਵੇਲੇ ਸੀਸ ਟਿਕਾ ਰੱਖਾਂ।
ਪਰ ਤੂੰ ਵੀ ਮੇਰੇ ਸਿਰ ਉਤੇ ਕਦਮਾਂ ਨੂੰ ਟਿਕਾ ਕੇ ਲੰਘਿਆ ਕਰ।

ਜੋ ਤੇਰੇ ਹੱਥੋਂ ਮਰ ਜਾਵੇ ਮੈਂ ਸੁਣਿਆ ਜੀਵਨ ਮਿਲ ਜਾਂਦਾ।
ਮੈਂ ਨਿਤ ਹੀ ਤੈਥੋਂ ਮਰਦਾ ਰਹਾਂ ਨਿਤ ਤੇਗ ਚਲਾਕੇ ਲੰਘਿਆ ਕਰ।

ਤੂੰ ਸਾਗਰ ਮੈਂ ਇਕ ਬੂੰਦ ਤੇਰੀ ਹੋ ਵਖਰੀ ਰੁਲਦੀ ਫਿਰਦੀ ਨੂੰ।
ਬਣ 'ਤਰਸ' ਵਹਿਣ ਦਰਿਆਵਾਂ ਦਾ ਗਲ ਨਾਲ ਲਗਾਕੇ ਲੰਘਿਆ ਕਰ।

—0—

ਇਹ ਜ਼ਿੰਦਗੀ ਇਕ ਖਿਡਾਉਣਾ ਹੈ ਇਹ ਜ਼ਿੰਦਗੀ ਇਕ ਤਮਾਸ਼ਾ ਹੈ।
ਇਕ ਅੱਖ ਦੇ ਅੰਦਰ ਹੰਝੂ ਨੇ ਇਕ ਅੱਖ ਦੇ ਅੰਦਰ ਹਾਸਾ ਹੈ।

ਇਹ ਕੰਧ ਹੈ ਸਾਰੀ ਰੇਤੇ ਦੀ ਇਸ ਦਾ ਕੁਝ ਮੂਲ ਭਰੋਸਾ ਨਹੀਂ।
ਪਲ ਛਿਨ ਦੇ ਅੰਦਰ ਘੁਲ ਜਾਣੀ ਜਿਉਂ ਪਾਣੀ ਵਿਚ ਪਤਾਸਾ ਹੈ।

ਹੈ ਵਿੰਨ੍ਹੀ ਸੂਲਾਂ ਕਲੀ ਕਲੀ ਪੱਤੀਆਂ ਸਭ ਲੀਕਾਂ ਲੀਰਾਂ ਨੇ।
ਸੁੱਕੀ ਏ ਖੇਤੀ ਸਧਰਾਂ ਦੀ ਕਿਸਮਤ ਨੇ ਪਲਟਿਆ ਪਾਸਾ ਹੈ।

ਖਿਆਲਾਂ ਦੀ ਲੰਮੀ ਮੰਜ਼ਲ ਹੈ ਤੇ ਪੈਰ ਪੈਰ ਤੇ ਰੋਕਾਂ ਨੇ।
ਜਦ ਵੈਲੀ ਬਣ ਗਏ ਆਪਣੇ ਹੀ ਤਾਂ ਦਿੰਦਾ ਕੌਣ ਦਿਲਾਸਾ ਹੈ।

ਇਹ ਦੁਨੀਆਂ ਖ਼ੂਨ ਦੀ ਪਿਆਸੀ ਹੈ ਇਹ ਪਾਪ ਕਰਨ ਤੋਂ ਡਰਦੀ ਨਹੀਂ।
ਇਕ ਹੱਥ ਦੇ ਅੰਦਰ ਖੰਜਰ ਹੈ ਇਕ ਹਥ ਵਿਚ ਫੜਿਆ ਕਾਸਾ ਹੈ।

ਓ ਭੋਲੇ ਭਾਲੇ ਹਰਨਾਂ ਤੂੰ ਨਾ ਗਾਫਲ ਹੋ ਕੇ ਚੁੰਗੀਆਂ ਭਰ।
ਇਸ ਜੰਗਲ ਦੇ ਵਿਚ ਹਰ ਪਾਸੇ ਹੀ ਖੂੰ ਖਾਰਾਂ ਦਾ ਵਾਸਾ ਹੈ।

ਜਿਉਂ ਅੰਮ੍ਰਿਤ ਦੇ ਵਿਚ ਜ਼ਹਿਰਾਂ ਨੇ ਜ਼ਹਿਰਾਂ ਦੇ ਵਿਚ ਹੀ ਅੰਮ੍ਰਿਤ ਹੈ।
ਤਿਉਂ ਆਸਾਂ ਵਿਚ ਨਿਰਾਸਾ ਹੈ ਨਿਰਆਸਾ ਵਿਚ ਹੀ ਆਸਾ ਹੈ।

ਕਰ ਕਰ ਕੇ ਮਣ ਬਣ ਬਦੀਆਂ ਤੂੰ ਹੈ ਸਾਰੀ ਉਮਰ ਗੁਜ਼ਾਰ ਲਈ।
ਦਿਲ ਤੇਰੇ ਅੰਦਰ ਕਦੇ ਕਦੇ ਵੀ ਆਇਆ 'ਤਰਸ' ਨਾ ਮਾਸਾ ਹੈ।



Sri Satguru Jagjit Singh Ji Elibrary NamdhariElibrary@gmail.com

## ਗ਼ਜ਼ਲ

—ਸੁਰਿੰਦਰ ਸਾਗਰ

(੧)

ਉਸ ਪੱਥਰ ਦੇ ਸੀਨੇ 'ਚ ਧੜਕਣ ਨ ਸੀ।
ਵਰਨਾ ਕੀ ਮੇਰੇ ਤਰਲੇ 'ਚ ਤੜਪਣ ਨਾ ਸੀ ?
ਮੁੱਲ ਕੌਡੀ ਤਾਂ ਸ਼ੀਸ਼ੇ ਦਾ ਪੈਂਦਾ ਐ ਦਿਲ,
ਮੈਂ ਇਹ ਮੰਨਿਆ, ਕਿ ਭਾਵੇਂ ਮੈਂ ਕੰਚਨ ਨ ਸੀ ॥
ਮੇਰੇ ਉਸਦੇ ਵਿਚਾਲੇ ਇਹ ਜੱਗ ਹੀ ਤਾਂ ਸੀ,
ਕੌਦੀ ਏਡੀ ਅਲੰਕਾਰ ਅੜੱਚਣ ਨ ਸੀ ॥
ਮੇਰੇ ਹੰਝੂਆਂ ਥੀਂ ਭਿੱਜਿਆ ਨਾ ਜੋ ਉਸ ਦਿਨ
ਓਸ ਬਾਝੋਂ ਕਿਸੇ ਦਿਲ ਦਾ ਆਂਗਨ ਨ ਸੀ ॥
ਹੰਝੂ- ਮਿੱਟੀ 'ਚ ਮਿਲ ਗਏ ਨੇ, ਕੀ ਜ਼ੋਰ ਹੈ
ਮੇਰੇ ਹੰਝੂਆਂ ਦੀ ਕਿਸਮਤ 'ਚ ਦਾਮਨ ਨ ਸੀ ॥


ਕਿਰਪਾਲ ਕਜ਼ਾਕ ਦੀ ਚਰਚਿਤ
ਪੁਸਤਕ

**ਸੂਰਜ ਮੁਖੀ ਪੁਛਦੇ ਨੇ**

ਪ੍ਰਕਾਸ਼ਕ :

ਆਦਿਕਾ ਪ੍ਰਕਾਸ਼ਨ,
ਤਾਰਾਗੜ੍ਹ, ਅੰਮ੍ਰਿਤਸਰ।

REPUTED MANUFACTURERS OF :

SUPERIOR QUALITY

SINGLE BARREL &

DOUBLE BARREL

B. L. 12 BORE

**GUNS**

Grams : SNIPER Phone : 3805

**MODERN GUN WORKS**

Opp. Industrial Estate,

JAMMU CANTT.





Sri Satguru Jagjit Singh Ji Elibrary NamdhariElibrary@gmail.com

With Best compliments from :-

# NAMDHARI BROTHERS

Prop. S. AJIT SINGH

*Main Bazar, DALTONGANJ (Bihar)*

Dealers : KIRLOSKAR DIESEL ENGINE, P. S. G. ELECTRIC MOTORS, ELECTRICAL APPLIANCES, STAINLESS STEEL PARTS, PRESSURE COOKERS, AND AGRICULTURAL IMPLIMENTS

WITH BEST COMPLIMENTS FROM :

# *New Namdhari Cloth House*

WHOLE SALE CLOTH DEALERS

*Main Bazar, DALTONGANJ (Bihar)*

Stay with Homely Comfort

# SUPER GUEST HOUSE

12A/20, W.E.A, Sarswati Marg, Karol Bagh, New Delhi-110005 Tele : 56 05 18

WALKING DISTANCE FROM AJMAL KHAN ROAD

Attached Bath Open 24 Hours Moderate Tariff

TARIFF: Double Room with Bath attached Rs. 50/- Double Room with Bath attached (Deluxe) Rs 60/- Double Room with Bath attached (Super Deluxe) Rs. 70/- Single Room without Bath attached Rs 30/- Double Room without Bath attached Rs. 40/- Extra Bed Rs. 10/- Cooler Rs. 10/- ★ Check out time 24 Hour ★ Most Courteous and Personlised Service ★ Tour Travels Taxi Service 24 Hours ★ Medical Assistance-Contact Reception ★ No. Service Charges.






Sri Satguru Jagjit Singh Ji Elibrary NamdhariElibrary@gmail.com

ਲੜੀ ਵਾਰ

# ਬੀਤੇ ਦੀਆਂ ਪੈੜਾਂ

—ਪ੍ਰੀਤਮ ਸਿੰਘ ਕਵੀ

ਬਰਤਾਂਤ ਮਨਾਲੀ (ਕੋਠੀ)
ਮਿਤੀ ੨੫-੨੬ ਅਕਤੂਬਰ ੧੯੭੭
ਲੜੀ ਜੋੜਣ ਲਈ ਵਰਿਆਮ ਦਾ ਮਈ ੧੯੯੧ ਅੰਕ ਵੇਖੋ।

### ਬਿਆਸ ਦੇ ਕਿਨਾਰੇ ਮਾਹੀ ਦੇ ਦੀਦਾਰੇ

ਸਤਿਗੁਰੂ ਜੀ ਨੇ ਮੈਨੂੰ ਨਾਲ ਲਿਆ ਅਤੇ ਸੰਤ ਕਿਰਪਾਲ ਸਿੰਘ ਝਬਰ ਤੇ ਡਰਾਈਵਰ ਗੁਰਮੁਖ ਸਿੰਘ ਸਮੇਤ ਕੋਠੀ ਦੇ ਖੇਤਰ ਦੇ ਨਾਲ ਲਗਦੇ ਬਿਆਸ ਦਰਿਆ ਕੰਢੇ ਪਹੁੰਚੇ। ੧੫੦ ਪੌੜੀਆਂ ਉਤਰ ਕੇ ਵੱਡੇ ਵੱਡੇ ਪੱਥਰਾਂ ਵਿਚਦੀ ਲੰਘਦੇ ਸਤਿਗੁਰੂ ਅਸਲੋਂ ਦਰਿਆ ਦੇ ਵਹਿਣ ਕੋਲ ਚਲੇ ਗਏ। ਉਤਰ ਵਾਲੇ ਪਾਸੇ, ਜਿਧਰੋਂ ਬਿਆਸ ਜਲ ਵਹਿੰਦਾ ਆ ਰਿਹਾ ਸੀ ੧੦੦ ਕਦਮ ਦੇ ਫਾਸਲੇ ਉਤੇ ਜਲ ਸਤਹ ਦੀ ਏਨੀ ਉਚਾਈ ਸੀ ਕਿ ਏਥੇ ਬੈਠਿਆਂ ਸਾਡੇ ਸਿਰ ਉਸਦੇ ਬਰਾਬਰ ਸਨ।

ਇਕ ਵੱਡੇ ਸਪਾਟ ਪੱਥਰ ਤੇ ਗੁਰਮੁਖ ਸਿੰਘ ਵਲੋਂ ਇਕ ਖੇਸ ਤੇ ਇਕ ਚੱਦਰ ਚੌਹਰੇ ਕਰਕੇ ਲੰਮੇ ਰੁਖ ਵਿਛਾਏ ਗਏ। ਸਤਿਗੁਰੂ ਜੀ ਇਸ ਉਪਰ ਬੈਠ ਗੁਰਮੁਖ ਸਿੰਘ ਤੋਂ ਸਰ੍ਹੋਂ ਤੇਲ ਦੀ ਮਾਲਿਸ਼ ਕਰਵਾਣ ਲਗੇ। ਪਹਿਲਾਂ ਗੋਡਿਆਂ ਤਕ, ਫਿਰ ਕਮਰ ਤੇ ਢਿੱਡ ਛਾਤੀ ਦੀ ਮਾਲਿਸ਼ ਕੀਤੀ ਗਈ। ਸੰਤ ਕਿਰਪਾਲ ਸਿੰਘ ਲਹਿੰਦੇ ਪਾਸੇ ਬੈਠ ਵਸਤਰ ਧੋਂਦੇ ਰਹੇ।

ਇਸ ਸਾਰੇ ਸਮੇਂ ਵਿਚ ਸਤਿਗੁਰੂ ਜੀ ਨੇ ਮੇਰੇ ਨਾਲ ਵਾਰਤਾਲਾਪ ਜਾਰੀ ਰਖਿਆ। ਸਬੱਬ ਨਾਲ ਸੇਠ ਤਰਲੋਕ ਸਿੰਘ ਬਾਰੇ ਗਲਬਾਤ ਛਿੜ ਪਈ।

ਸਤਿਗੁਰਾਂ ਫ਼ਰਮਾਇਆ: ਉਹਨਾ ਦੇ ਖਰਚੇ ਅਤੇ ਪਰਵਾਰ ਬਹੁਤ ਵੱਡਾ ਹੈ। ਪਹਿਲਾਂ ਉਹ ਸੁਦਰਸ਼ਨ ਸਿੰਘ ਪਰਵਾਰ ਵਲ ਧਿਆਨ ਦਿੰਦੇ ਰਹੇ। ਹੁਣ ਉਹਨਾਂ ਆਪਣੇ ਬੱਚਿਆਂ ਵਲ ਧਿਆਨ ਕੀਤਾ ਹੈ। ਮੁਨਾਸਬ ਉਮਰ ਦੇ ਬੱਚਿਆਂ ਨੂੰ ਕਾਰੋਬਾਰ ਖੋਲ੍ਹ ਕੇ ਦੇਣੇ ਹਨ, ਇਸ ਲਈ ਵੀ ਪਦਾਰਥ ਚਾਹੀਦਾ ਹੈ। ਅਮਰੀਕਾ ਵਿਚ ਪੇਨਸਿਲਵੇਨੀਆ



ਸਤਿਗੁਰੂ ਜਗਜੀਤ ਸਿੰਘ ਜੀ

ਸਟੇਟ ਅੰਦਰ ੪੦੦ ਏਕੜ ਜਗਹ ਖਰੀਦੀ ਹੋਈ ਹੈ ਜਿਸ ਵਿਚ ਕੈਂਪਿੰਗ ਦਾ ਪਰਬੰਧ ਹੈ। ਸਕੂਲਾਂ ਕਾਲਜਾਂ ਦੇ ਬੱਚੇ ਛੁਟੀਆਂ ਵਿਚ ਉਸ ਜਗਹ ਦੀ ਵਰਤੋਂ ਕਰਦੇ ਹਨ। ਉਸ ਵਿਚ ਇਕ ਬਿਲਡਿੰਗ ਅੰਦਰ ਵੱਡਾ ਸਾਰਾ ਹਾਲ, ਤਕੜਾ ਖੁਲ੍ਹਾ ਕਿਚਨ, ਇਨ ਡੋਰ, ਆਊਟ ਡੋਰ ਖੇਡਾਂ ਅਤੇ ਵਰਕ-ਸ਼ਾਪ ਹੈ, ਜਿਸਦੀ ਟੈਕਨੀਕਲ ਬੱਚਿਆਂ ਨੂੰ ਜ਼ਰੂਰਤ ਹੁੰਦੀ ਹੈ। ਇਸ ਜਾਇਦਾਦ ਵਿਚ ਇਕ ਇੱਕੀ ਏਕੜ ਦੀ ਵਿਸ਼ਾਲ ਝੀਲ ਹੈ, ਇਹ ਕੁਦਰਤੀ ਝੀਲ ਹੈ। ਪਾਣੀ ਦੀ ਗਹਿਰਾਈ ੬੦ ਫੁੱਟ ਤਕ ਚਲੀ ਜਾਂਦੀ ਹੈ। ਲਾਂਚਿੰਗ ਵਗੈਰਾ ਵੀ ਏਥੇ ਹੋ ਜਾਂਦੀ ਹੈ। ਇਸ ਦਾ ਪਾਣੀ ਸਵਾਸਥ ਕਰ ਹੈ। ਏਥੇ ਇਕ ਅਮਰੀਕਨ ਇਸਤਰੀ ਯੋਗ-ਸਿੱਖਿਆ ਲਈ ਵੀ ਰਖੀ ਹੋਈ ਹੈ। ਇਸ ਤੋਂ ਬਿਨਾਂ ਨਿਊਯਾਰਕ ਦੇ ਮੈਨਹੈਟਨ ਇਲਾਕੇ ਵਿਚ ਇਕ ਬੰਗਲਾ ਵੀ ਖਰੀਦਿਆ ਹੋਇਆ ਹੈ। ਆਪਣੀ ਰਿਹਾਇਸ਼ ਤੋਂ ਬਿਨਾਂ ਇਹ ਜਗਹ ਕਰਾਏ ਚੜ੍ਹੀ ਹੋਈ ਹੈ।



Sri Satguru Jagjit Singh Ji Elibrary NamdhariElibrary@gmail.com

ਹੁਣ ਸੇਠ ਹੁਰਾਂ ਆਪਣੇ ਜੁਆਨ ਹੋ ਰਹੇ ਬੱਚਿਆਂ ਨੂੰ ਮੁਨਾਸਬ ਕਾਰੋਬਾਰਾਂ ਵਿਚ ਫਿਟ ਕਰਨ ਲਈ ਧਿਆਨ ਕੇਂਦਰਤ ਕੀਤਾ ਹੋਇਆ ਹੈ।



ਸੇਠ ਤਰਲੋਕ ਸਿੰਘ

## ਦੂਰ ਜਾਂ ਨੇੜੇ

ਮਾਲਿਸ਼ ਤੋਂ ਵਿਹਲੇ ਹੋ ਬਿਆਸ ਜਲ ਵਿਚ ਇਸ਼ਨਾਨ ਕਰਨ ਲਈ ਚਲੇ ਤਾਂ ਇਸ਼ਨਾਨ ਕਰਨ ਵਾਲੇ ਵੱਡੇ ਪੱਧਰੇ ਪੱਥਰ ਤੇ ਇਕ ਪਾਸੇ ਜਲ-ਚਿੜੀ ਦੀਆਂ ਕੁਝ ਵਿੱਠਾਂ ਨਜ਼ਰ ਪਈਆਂ। ਸਤਿਗੁਰੂ ਜੀ ਨੇ ਗੁਰਮੁਖ ਸਿੰਘ ਨੂੰ ਕਿਹਾ ਕਿ ਉਹ ਜੈ ਸਿੰਘ (ਕੋਠੀ ਰਾਖਾ) ਨੂੰ ਕਹਿ ਕੇ ਇਹ ਜਗਹ ਸਾਫ਼ ਕਰਵਾਏ।

ਪਰ ਗੁਰਮੁਖ ਸਿੰਘ ਨੇ ਰੇਤ ਨਾਲ ਜਗਾਹ ਰਗੜ, ਬੁਕਾਂ ਨਾਲ ਪਾਣੀ ਪਾ ਥਾਂ ਸਾਫ਼ ਕਰ ਦਿਤੀ। ਸਤਿਗੁਰਾਂ ਵੇਖ ਕੇ ਮੈਨੂੰ ਆਖਿਆ : ਇਹ ਗੱਲਾਂ ਹਨ ਜਿਨ੍ਹਾਂ ਨਾਲ ਆਦਮੀ ਨੇੜੇ ਜਾਂ ਦੂਰ ਹੁੰਦਾ ਹੈ। ਗੁਰਮੁਖ ਸਿੰਘ ਮੇਰਾ ਹੁਕਮ ਜੈ ਸਿੰਘ ਨੂੰ ਵੀ ਸੁਣਾ ਸਕਦਾ ਸੀ, ਮੈਂ ਤਾਂ ਇਹੋ ਆਖਿਆ ਸੀ ਨ, ਪਰ ਉਸਨੇ ਮਹਿਸੂਸ ਕੀਤਾ ਹੈ ਕਿ ਇਹ ਕੁਚੱਜ ਹੁਣ ਹੋਰ ਸਮਾਂ ਨਜ਼ਰ ਨਾ ਪਏ।

## ਵਿਉਂ ਤੇ ਵਿਉਂਤ

ਏਥੇ ਬੈਠਿਆਂ ਹੀ ਸੰਤ ਤਰਨ ਸਿੰਘ ਵਹਿਮੀ ਪਰਵਾਰ ਦੀ ਗੱਲ ਛਿੜ ਪਈ। ਸਤਿਗੁਰਾਂ ਬਚਨ ਕੀਤਾ : ਉਹਨਾਂ ਦਾ ਸੁਖਦਾਈ ਵਸੇਬਾ ਤਾਂ ਬੁਢੀ ਮਾੜੀਓਂ ਜ਼ਮੀਨ ਵੇਚ ਕੇ ਕਿਸੇ ਹੋਰ ਥਾਂ ਜਾ ਖਰੀਦਣ ਨਾਲ ਹੀ ਠੀਕ ਤੁਰ੍ਹਾਂ ਚਲੇਗਾ। ਨਹੀਂ ਤ੍ਰਾਂ ਜੱਟਾਂ ਦੀ ਦੁਸ਼ਮਣੀ ਅਨੇਕਾਂ ਕਤਲਾਂ ਦੀ ਜਣਨੀ ਹੁੰਦੀ ਹੈ।

ਮੈਂ ਡਫਰਕਿਆਂ ਦੇ ਨਿਹਾਲ ਸਿੰਘ ਹਵੇਲੀ ਵਾ ਪਰਵਾਰਾਂ ਦੀ ਦੁਸ਼ਮਣੀ ਤੇ ਕਤਲ ਕਹਾਣੀ ਸੁਣਾਈ ਜਿ ਵਿਚ ਭਲਿਆ ਸਮਿਆਂ ਵਿਚ ਦੋ-ਦੋ ਕਤਲ ਤੇ ਡੇਢ ਲੱ ਰੁਪਿਆ ਮੁਕਦਮਿਆਂ ਵਿਚ ਖਰਚ ਹੋ ਗਿਆ ਸੀ।

ਗੁਰਮੁਖ ਸਿੰਘ ਡਰਾਈਵਰ ਨੇ ਕੋਲੋਂ ਆਖਿਆ ਗਰੀਬ ਨਿਵਾਜ, ਸਾਧੂ ਸਿੰਘ, (ਵਹਿਮੀ ਜੀ ਦਾ ਵੱਡ ਲੜਕਾ) ਤਾਂ ਤਿਆਰ ਹੈ, ਪਰ ਉਹ ਸਾਰੀ ਜ਼ਮੀਨ ਖਰੀ ਕਿਹੜਾ ?

ਸਤਿਗੁਰੂ ਜੀ : ਮੈਨੂੰ ਤਾਂ ਨਹੀਂ ਸੁ ਦਸਿਆ।

ਮੈਂ ਆਪਣੇ ਪਿੰਡ ਦੀ ਕਹਾਣੀ ਸੁਣਾਂਦਿਆਂ ਆਖਿਆ ਸੀ : ਜੱਟ ਵਿਉਂ ਵਿਚ ਆਏ ਪਿਛੇ ਨਹੀਂ ਹਟਦੇ, ਮਰ ਮਾਰਨ ਦਾ ਨੁਕਸਾਨ ਭਾਵੇਂ ਕਿੰਨਾ ਕਰ ਬਹਿਣ। ਸਤਿਗੁਰ ਮੇਰੇ ਸ਼ਬਦ 'ਵਿਉ' ਨੂੰ ਨੋਟ ਕਰਦਿਆਂ ਫੁਰਮਾਇਆ ਜੇ ਪਿਛੇ 'ਤੱਤਾ' ਲਗ ਜਾਏ ਤਾ ਸਾਰੀਆਂ ਗੱਲਾਂ ਠੀ ਢੰਗ ਨਾਲ ਹੋ ਜਾਂਦੀਆ ਹਨ। ਅਰਥਾਤ 'ਵਿਉ' ਦੀ ਥ ਜੇ ਵਿਉਂਤ ਹੋ ਜਾਏ ਤਾਂ ਨਤੀਜੇ ਸਦਾ ਚੰਗੇ ਨਿਕਲਦੇ ਹਨ। ਮੈਂ ਆਪ ਜੀ ਵਲ ਵੇਖ ਕੇ ਮੁਸਕਰਾਇਆ ਕਿ



ਗੁਰਮੁਖ ਸਿੰਘ



Sri Satguru Jagjit Singh Ji Elibrary NamdhariElibrary@gmail.com

